ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

# ਵਿਸ਼ਵ ਨਾਮਧਾਰੀ ਦਰਪਣ

ਜੇਠ ੨੦੫੬, ਜੂਨ 1999
JETH 2056, JUNE 1999






ਜਉ ਤਉ ਪ੍ਰੇਮ ਖੇਲਣ ਕਾ ਚਾਉ ॥ ਸਿਰੁ ਧਰਿ ਤਲੀ ਗਲੀ ਮੇਰੀ ਆਉ ॥
ਇਤੁ ਮਾਰਗਿ ਪੈਰੁ ਧਰੀਜੈ ॥ ਸਿਰੁ ਦੀਜੈ ਕਾਣਿ ਨ ਕੀਜੈ ॥
(ਪੰਨਾ ੧੪੧੨)

# VISHWA NAMDHARI DARPAN

VISHWA NAMDHARI VIDYAK JATHA (REGD.)
VISHWA NAMDHARI ISTRI VIDYAK JATHA.
SRI BHAINI SAHIB - 141 126 (INDIA)

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

(LYALL)®

*With best compliments from :*

Hello
Off. 542801, 532040
Resi. 530101, 673054
Fax 91-161-542801
Grams 'LYALL'

*Jagtar Singh Lyall*
*Partner*

S. Swaran Singh Chief Patron

# *Lyall Engg. Works (Regd.)*

Off. : B-29/39, Daba Road, Near Sherpur Bye-pass, G.T. Road, Ludhiana-3
Resi. : 651, Urban Estate, Phase II, Focal Point, Ludhiana. Ph. : 673054




HAND TOOLS GARRAGE TOOLS

Forging of : Scooter, Motor Cycle & Auto Parts

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

*With best compliments from :*




## PARTAP EXPORTS

**HEAD OFFICE :**
BHAGWAN CHOWK,
LUDHIANA-141 003 (INDIA)
PH. : 91-161-533276, 540209
FAX : 91-161-533273

**WORKS :**
E-504, PHASE VI,
FOCAL POINT,
LUDHIANA (INDIA).
PH. : 91-161-671943

# ਵਿਸ਼ਵ ਨਾਮਧਾਰੀ ਵਿਦਿਅਕ ਜੱਥਾ (ਰਜਿ.)
## ਦੇ ਅਹੁਦੇਦਾਰ

| | | |
|---|---|---|
| ਪ੍ਰਧਾਨ | - | ਗੁਰਮੁਖ ਸਿੰਘ ਨਾਮਧਾਰੀ |
| ਜਨਰਲ ਸਕੱਤਰ | - | ਜਗਤਾਰ ਸਿੰਘ ਭੱਟੀ |
| ਸਕੱਤਰ | - | ਨਵਤੇਜ ਸਿੰਘ |
| ਖਜਾਨਚੀ | - | ਜਗਤਾਰ ਸਿੰਘ ਲਾਇਲ |

# ਵਿਸ਼ਵ ਨਾਮਧਾਰੀ ਇਸਤਰੀ ਵਿਦਿਅਕ ਜੱਥਾ (ਰਜਿ:)
## ਦੇ ਅਹੁਦੇਦਾਰ

| | | |
|---|---|---|
| ਪ੍ਰਧਾਨ | - | ਸੁਖਜੀਤ ਕੌਰ |
| ਜਨਰਲ ਸਕੱਤਰ | - | ਕੁਲਵੰਤ ਕੌਰ |
| ਸਕੱਤਰ | - | ਜਸਪਾਲ ਕੌਰ |
| ਖਜਾਨਚੀ | - | ਅਮਰਜੀਤ ਕੌਰ |

***Editor, Publisher & Printer : Gurmukh Singh Namdhari***

**Office Address :**
11271, 5th Street, Partap Nagar,
Ludhiana - 141 003.
Teli No. : 0161-530428, 431949

*ਨੋਟ : ਲੇਖਕ ਦੇ ਵੀਚਾਰਾਂ ਨਾਲ ਸੰਪਾਦਕ ਦਾ ਸਹਿਮਤ ਹੋਣਾ ਜ਼ਰੂਰੀ ਨਹੀਂ ।*

ਜੇਠ ੨੦੫੬ ਜੂਨ 1999

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

## ਨਾਮਧਾਰੀ ਨੌਜਵਾਨਾਂ ਲਈ

# ਨਿਯਮ ਤੇ ਉਪ-ਨਿਯਮ

1. ਸ੍ਰੀ ਸਤਿਗੁਰੂ ਜੀ ਦੇ ਆਦੇਸ਼ਾਂ ਦਾ ਪਾਲਣ ਪੂਰੀ ਦ੍ਰਿੜਤਾ ਨਾਲ ਕਰੋ ਤੇ ਕਰਵਾਓ ।
2. ੳ) ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਚਲਾਈ ਹੋਈ ਸੁੱਚ, ਸੋਧ ਰਹਿਤ ਮਰਯਾਦਾ ਦਾ ਪੂਰੀ ਜ਼ਿੰਮੇਵਾਰੀ ਨਾਲ ਪਾਲਣ ਕਰੋ ।
   ਤੇ ਕਰਵਾਓ ।

   ਅ) ਅੰਮ੍ਰਿਤ ਵੇਲੇ ਦਾ ਸਣੇ ਕੇਸ਼ੀ ਇਸ਼ਨਾਨ ਸਿੱਖ ਲਈ ਅਤਿ ਜ਼ਰੂਰੀ ਹੈ ।

   ੲ) ਗੁਰਮੰਤਰ ਦੀਖਿਆ ਲੈਕੇ ਅੰਮ੍ਰਿਤ ਛੱਕ ਕੇ ਪੰਜ ਕਕਾਰ ਦੇ ਧਾਰਨੀ ਬਣੋ ।
3. ਮਾਸ, ਸ਼ਰਾਬ ਤੇ ਹੋਰ ਨਸ਼ੇ ਵਰਤਣ ਵਾਲਿਆਂ ਦੇ ਹੱਥ ਦਾ ਖਾਣ ਪੀਣ ਤੋਂ ਪੂਰੀ ਤਰ੍ਹਾਂ ਪ੍ਰਹੇਜ਼ ਰੱਖੋ ।
4. ਚਾਹ, ਕਾਫੀ, ਕੋਕਾ-ਕੋਲਾ ਤੇ ਹੋਰ ਠੰਡੇ ਸੋਦੇ ਵਗੈਰਾ, ਡਾਲਡਾ ਘਿਓ ਤੇ ਇਸ ਤੋਂ ਬਣੀਆਂ ਹੋਈਆਂ ਚੀਜ਼ਾਂ, ਸਿਨੇਮਾ ਦੇਖਣਾ ਆਦਿ ਦਾ ਮੁਕੰਮਲ ਤਿਆਗ ਕਰੋ ।
5. ਵਿਆਹ ਤੋਂ ਪਹਿਲਾਂ ਸ਼ਗਨ, ਕੁੜਮਾਈ ਸਾਕਾ, ਠਾਕਾ ਜਾਂ ਚੁੰਨੀ ਚੜ੍ਹਾਉਣੀ ਅਤੇ ਫੇਰਿਆਂ ਤੋਂ ਬਾਦ ਘਰਾਂ 'ਚ ਜਾਕੇ ਚਾਹ ਪਾਰਟੀਆਂ ਕਰਨੀਆਂ, ਦਾਜ਼ ਦਹੇਜ ਲੈਣ ਤੇ ਦੇਣ ਦੀਆਂ ਗੱਲਾਂ ਕਰਨੀਆਂ ਆਦਿ ਵਿਵਰਜਤ ਹਨ।
6. ਪੜੇ-ਲਿਖੇ ਨੌਜਵਾਨਾਂ ਨੂੰ ਸੰਗਠਤ ਕਰਨਾ, ਉਹਨਾਂ ਵਿਚ ਨਾਮਧਾਰੀ ਅਚਾਰ ਤੇ ਵਿਚਾਰ ਦਾ ਵਿਕਾਸ ਕਰਨਾ ਅਤੇ ਵਿਸ਼ੇਸ਼ ਕਰਕੇ ਨਾਮਧਾਰੀ ਪਹਿਰਾਵੇ ਲਈ ਸਨਮਾਨ ਤੇ ਉਤਸ਼ਾਹ ਪੈਦਾ ਕਰਨਾ ।
7. ਪੰਥ ਅੰਦਰ ਸੁਚੱਜੇ ਡਿਸਿਪਲਨ ਦਾ ਵਿਕਾਸ ਕਰਨਾ । ਵੱਡੇ ਸਾਲਾਨਾ ਮੇਲਿਆਂ ਦਾ ਪ੍ਰਬੰਧ ਉਥੋਂ ਦੇ ਮੁਖੀਆਂ ਦੀ ਸਹਾਇਤਾਂ ਲਈ ਕਰਨਾ, ਸਥਾਨਕ ਮੇਲਿਆਂ ਵਾਸਤੇ ਨੇੜੇ ਦੇ ਜਥੇ ਦੀ ਸਹਾਇਤਾ ਕਰਨਾ ।
8. ਤਾਲੀਮ, ਬੀਮਾਰੀ ਤੇ ਬੇਕਾਰੀ ਵਿਚ ਨਾਮਧਾਰੀਆਂ ਤੇ ਗੈਰ-ਨਾਮਧਾਰੀਆਂ ਦੀ ਸਰਗਰਮ ਹੋ ਕੇ ਮਦਦ ਕਰਨਾ।
9. ਨਾਮਧਾਰੀ ਮੱਤ ਦਾ ਵਿਗਿਆਨਕ ਢੰਗ ਨਾਲ ਪ੍ਰਚਾਰ ਕਰਨਾ, ਨੌਜਵਾਨਾਂ ਨੂੰ ਜਥੇਬੰਦ ਕਰਨਾ ।
10. ਵਿਦਿਆਲੇ, ਪੁਸਤਕਾਲੇ, ਪੁਸਤਕਾਂ, ਕੈਲੰਡਰ, ਸੇਵਾ ਪ੍ਰਬੰਧ ਤੇ ਔਸ਼ਧਾਲੇ ਆਦਿ ਦਾ ਇੰਤਜ਼ਾਮ ਕਰਨਾ ।
11. ਗੈਰ-ਨਾਮਧਾਰੀਆਂ ਨਾਲ ਆਪਣੇ ਅਸੂਲਾਂ ਤੇ ਕਾਇਮ ਰਹਿ ਕੇ, ਸ਼ੁਭ ਇੱਛਕਾਂ ਨੂੰ ਅਮਲੀ ਮਿਲਵਰਤਣ ਦੇਣਾ।
12. ਵਿਸ਼ਵ ਧਰਮ ਸਮਾਨਤਾ, ਵਿਸ਼ਵ ਸ਼ਾਂਤੀ ਤੇ ਗਊ ਰੱਖਿਆ ਦੇ ਸਬੰਧ ਵਿਚ ਸੁਚੇਤ ਯਤਨ ਕਰਨਾ ।
13. ਸ੍ਰੀ ਸਤਿਗੁਰੂ ਜੀ ਦੇ ਇਸ ਹੁਕਮ ਦੀ ਹਰ ਨਾਮਧਾਰੀ ਇਕ ਘੰਟਾ ਨਾਮ ਸਿਮਰਨ ਰੋਜ਼ਾਨਾ ਤੇ ਹਰ ਘਰ ਇਕ ਪਾਠ ਆਦਿ ਜਾਂ ਦਸਮ ਸ੍ਰੀ ਗ੍ਰੰਥ ਸਾਹਿਬ ਜੀ ਦਾ ਮਹੀਨੇ ਪ੍ਰਤੀ ਦ੍ਰਿੜਤਾ ਨਾਲ ਪਾਲਣਾ ਕਰਨੀ ਤੇ ਕਰਵਾਉਣੀ।

*ਗੁਰਮੁਖ ਸਿੰਘ*
*ਨਾਮਧਾਰੀ*



ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# "ਅਸੀਸ"

ਮੈਨੂੰ ਬਹੁਤ ਖੁਸ਼ੀ ਹੈ ਕਿ ਵਿਸ਼ਵ ਨਾਮਧਾਰੀ ਵਿਦਿਅਕ ਜਥਾ ਅਤੇ ਵਿਸ਼ਵ ਨਾਮਧਾਰੀ ਇਸਤਰੀ ਵਿਦਿਅਕ ਜਥਾ ਕਲਜੁਗ ਦੇ ਸਮੇਂ ਵਿਚ ਸਤਿਜੁਗੀ ਗੱਲਾਂ ਕਰਨ ਵਾਸਤੇ 'ਵਿਸ਼ੇਸ਼-ਅੰਕ' ਵਿਸ਼ਵ ਨਾਮਧਾਰੀ ਦਰਪਣ ਪ੍ਰਕਾਸ਼ਿਤ ਕਰ ਰਿਹਾ ਹੈ ।

ਨਾਮਧਾਰੀ ਨੌਜੁਆਨਾ ਨੇ ਗੁਰ-ਸਿੱਖੀ ਸਰੂਪ ਪਰੰਪਰਾ ਅਤੇ ਮਰਿਯਾਦਾ ਦੇ ਧਾਰਣੀ ਹੁੰਦਿਆਂ ਹੋਇਆਂ ਹਰ ਅਗਾਂਹਵਧੂ ਖੇਤਰ ਵਿਚ ਮਹਾਨ ਉਪਲਬਧੀਆਂ ਪ੍ਰਾਪਤ ਕੀਤੀਆਂ ਹਨ।

ਸਤਿਗੁਰ ਮੇਹਰ ਕਰਨ ! ਨੌਜੁਆਨ ਪਦਾਰਥਵਾਦ ਦੇ ਅਸਰ ਤੋਂ ਬਚਕੇ ਅਧਿਆਤਮਵਾਦ ਦਾ ਅਧਿਐਨ ਕਰਨ ਅਤੇ ਗੁਰੂ ਨਾਨਕ ਦੇਵ, ਸਤਿਗੁਰੂ ਰਾਮ ਸਿੰਘ ਦੇ ਦਰਸਾਏ 'ਸਰਬਤ-ਦੇ-ਭਲੇ' ਦੇ ਮਾਰਗ ਤੇ ਆਪ ਚਲਣ ਅਤੇ ਵਿਸ਼ਵ ਸ਼ਾਂਤੀ ਵਾਸਤੇ ਮਾਰਗ-ਦਰਸ਼ਕ ਬਨਣ -

ਪੂਤਾ - ਮਾਤਾ ਕੀ ਆਸੀਸ

ਨਿਮਖ ਨ ਬਿਸਰਉ ਤੁਮ੍ਕਉ ਹਰਿ ਹਰਿ
ਸਦਾ ਭਜਹੁ ਜਗਦੀਸ ॥

*ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ*



ਅਕਾਲ ਪੁਰਖ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ
ਸੰਨ 1863 ਈਸਵੀ ਵਿਚ ਪਿੰਡ ਸਿਆੜ (ਲੁਧਿਆਣਾ)
ਵਿਖੇ ਇਸਤਰੀ ਜਾਤੀ ਨੂੰ ਅੰਮ੍ਰਿਤ ਛਕਾਕੇ ਸਮਾਜ ਵਿੱਚ
ਸਮਾਨ-ਜਨਕ ਸਥਾਨ ਬਖਸ਼ਿਆ ।

# ਮੁਖ ਬੰਦ

ਗ੍ਰੀਬ ਨਿਵਾਜ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਬਖਸ਼ਿਸ਼ ਦੁਆਰਾ ਅੱਜ ਅਸੀਂ ਵਿਸ਼ਵ ਨਾਮਧਾਰੀ ਵਿਦਿਅਕ ਜਥਾ (ਰਜਿ:) ਦਾ 35ਵਾਂ ਸਾਲਾਨਾ ਸਮਾਗਮ ਜਾਂ ਵਿਦਿਅਕ ਸੰਮੇਲਨ ਕਰਨ ਜਾ ਰਹੇ ਹਾਂ ।

ਅੱਜ ਤੋਂ 35 ਸਾਲ ਪਹਿਲਾਂ ਸੰਮੇਲਨ ਦੌਰਾਨ ਕੀ-ਕੀ ਕਰਨ ਦੀ ਤਜਵੀਜ ਬਣਾਈ ਸੀ । ਅਸੀਂ ਮਿਲ ਬੈਠ ਕੇ ਵੀਚਾਰ ਕਰਨੀ ਹੈ ਕਿ ਉਸ ਟੀਚੇ ਨੂੰ ਪ੍ਰਾਪਤ ਕਰ ਸਕੇ ਹਾਂ ਜਾਂ ਨਹੀਂ । ਕਿਉਂਕਿ ਅਜ 35 ਸਾਲ ਬਾਦ ਅਸੀਂ ਦੇਸ਼ ਅਤੇ ਵਿਦੇਸ਼ਾਂ ਵਿਚ ਕੁਲ 74 ਯੂਨਿਟ ਕਾਇਮ ਕਰ ਚੁਕੇ ਹਾਂ । ਜੋ ਕਿ ਹਰ ਵਕਤ ਆਪਣੇ ਮਹਿਬੂਬ ਸ੍ਰੀ ਸਤਿਗੁਰੂ ਜੀ ਦੇ ਹੁਕਮ ਦੀ ਉਡੀਕ ਕਰਦੇ ਰਹਿੰਦੇ ਹਨ ।

ਸ੍ਰੀ ਸਤਿਗੁਰੂ ਜੀ ਨੇ ਨੌਜਵਾਨ ਪੀੜੀ ਨੂੰ ਇਸ ਸੰਗਠਨ ਰਾਹੀਂ ਮਰਯਾਦਾ ਦੇ ਧਾਰਨੀ ਅਤੇ ਆਪਣੇ ਗੁਰੂ ਤੇ ਪੂਰਨ ਭਰੋਸਾ ਰਖਣ ਦੀ ਪਰਪੱਕਤਾ ਕਾਇਮ ਕਰਨ ਦੀ ਸਿੱਖਿਆ ਦਿਤੀ । ਵਿਗਿਆਨਕ ਢੰਗ ਨਾਲ ਮਰਯਾਦਾ ਦਾ ਧਾਰਨੀ ਹੋਣਾ, ਦੇਹਧਾਰੀ ਗੁਰੂ ਦੀ ਪ੍ਰੋੜਤਾ ਕਰਨਾ ਅਤੇ ਅਪਣੇ ਆਪ ਨੂੰ ਕੰਪਿਊਟਰ ਯੁਗ ਵਿਚ ਰਹਿਣਯੋਗ ਬਨਾਉਣਾ, ਇਹ ਸਭ ਕੁਝ ਦੀ ਸਿਖਿਆ ਸਾਡੇ ਰਹਿਨੁਮਾ ਸ੍ਰੀ ਸਤਿਗੁਰੂ ਜੀ ਪਾਸੋਂ ਪ੍ਰਾਪਤ ਹੁੰਦੀ ਹੈ ।

ਹਰ ਸਾਲ ਸੰਮੇਲਨ ਦੌਰਾਨ ਆਪਸੀ ਜਾਣਕਾਰੀ ਮਿਤ੍ਰਤਾ ਦਾ ਘੇਰਾ ਵਧਾਣਾ ਅਤੇ ਮਰਯਾਦਾ ਦਾ ਕ੍ਰਿਆਤਮਕ ਢੰਗ ਨਾਲ ਸਿਖਣਾ । ਇਕੱਠੇ ਰਹਿਕੇ ਪ੍ਰਸਪਰ ਮਿਤ੍ਰਤਾ ਦਾ ਦਾਇਰਾ ਵਧਾਉਣਾ ਆਦਿ ਸ਼ਾਮਲ ਹੈ ।

ਸ੍ਰੀ ਸਤਿਗੁਰੂ ਜੀ ਦੀ ਕ੍ਰਿਪਾ ਸਦਕਾ ਅੱਜ ਦਾ ਨੌਜਵਾਨ ਖੇਡਾਂ ਵਿਚ ਉਲੰਪਿਕ ਤਕ, ਸੰਗੀਤ ਦੇ ਖੇਤਰ ਵਿਚ ਦੁਨੀਆਂ ਭਰ ਵਿਚ ਮਾਣਯੋਗ ਸਥਾਨ ਪ੍ਰਾਪਤ ਕੀਤਾ ਹੋਇਆ ਹੈ ਅਤੇ ਪੜ੍ਹਾਈ ਦੇ ਪੱਖੋਂਵੀ ਕਿਸੇ ਤੋਂ ਪਿਛੇ ਨਹੀਂ ਰਹੇ ।

ਰਾਜਨੀਤੀ ਵਿਚ ਪਾਰਲੀਮੈਂਟ ਤਕ ਜਾਣਾ, ਉਦਯੋਗਿਕ ਖੇਤਰ ਵਿਚ ਵਿਦੇਸ਼ਾਂ ਤਕ ਵਿਹਾਰ ਕਰਨਾ ਸਮਾਜ ਵਿਚ ਸਤਿਕਾਰਯੋਗ ਅਹੁਦਿਆਂ ਤੇ ਸੁਸ਼ੋਭਿਤ ਹੋਣਾ, ਵਕੀਲ, ਡਾਕਟਰ, ਪਾਇਲਿਟ ਅਤੇ ਇੰਜੀਨੀਅਰ ਆਦਿ ਮਾਣਯੋਗ ਰੁਤਬੇ ਹਾਸਲ ਕਰੀ ਬੈਠੇ ਹਨ । ਸਾਡੇ ਪੰਥ ਵਿਚ ਲਿਖਾਰੀ, ਸਟੇਜ ਕਰਤਾ ਅਤੇ ਚਿੰਤਨਵਾਨ ਬੜੇ ਉਚ ਪਧਰ ਦੇ ਬਣ ਚੁਕੇ ਹਨ । ਅਰਜੋਈ ਹੈ ਸ੍ਰੀ ਸਤਿਗੁਰੂ ਜੀ ਦੇ ਪਵਿਤਰ ਚਰਨਾਂ ਵਿਚ ਕਿ ਉਹ ਕ੍ਰਿਪਾ ਕਰਨ ਸਾਡੇ ਉਪਰ ਤਾਂਕਿ ਇਹ ਨੌਜਵਾਨ ਆਪ ਜੀ ਦੀ ਰਜਾ ਅਨੁਸਾਰ ਰਹਿ ਕੇ ਹੋਰ ਵੀ ਤਰੱਕੀ ਕਰ ਸਕਣ । ਇਹ ਹਥਲੀ ਮੈਗਜ਼ੀਨ ਇਕ ਕੋਸ਼ਿਸ਼ ਹੈ ਸਾਲ ਭਰ ਦੀ ਕਾਰਗੁਜਾਰੀ ਦਾ ਲੇਖਾ ਜੋਖਾ ਕਰਨ ਲਈ । ਬਚਿਆਂ ਦੇ ਲੇਖ ਕਵਿਤਾ ਅਤੇ ਜੀਵਨੀਆਂ ਛਾਪ ਕੇ ਉਨ੍ਹਾਂ ਨੂੰ ਲਿਖਣ ਲਈ ਉਤਸ਼ਾਹਤ ਕਰਨ ਦਾ ਇਕ ਬਹਾਨਾ ਹੈ "ਵਿਸ਼ਵ ਨਾਮਧਾਰੀ ਦਰਪਣ" ।

ਅਸੀਂ ਦੀਨਾ ਬੰਧੂ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿਚ ਬੇਨਤੀ ਕਰਦੇ ਹਾਂ ਕਿ ਸਾਨੂੰ ਉਹ ਸੁਬੁਧੀ ਬਖਸ਼ਣ ਜਿਸ ਨਾਲ ਅਸੀਂ ਆਪ ਜੀ ਦੇ ਦਰਸਾਏ ਮਾਰਗ ਤੇ ਚਲਕੇ ਆਪ ਜੀ ਦੀ ਰਜਾ ਅਨੁਸਾਰ ਆਪਣਾ ਜੀਵਨ ਬਤੀਤ ਕਰ ਸਕੀਏ । ਧੰਨਵਾਦ

*ਗੁਰਮੁਖ ਸਿੰਘ ਨਾਮਧਾਰੀ*
*ਪ੍ਰਧਾਨ ਵਿਸ਼ਵ ਨਾਮਧਾਰੀ ਵਿਦਿਅਕ ਜਥਾ*

# ਬੇਨਤੀ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਛਤਰ ਛਾਇਆ ਹੇਠ ਅਸੀਂ ਵਿਸ਼ਵ ਨਾਮਧਾਰੀ ਇਸਤਰੀ ਵਿਦਿਅਕ ਜਥਾ (ਰਜਿ:) ਦਾ 19ਵਾਂ ਵਾਰਸ਼ਿਕ ਸੰਮੇਲਨ ਬੁਲਾ ਰਹੀਆਂ ਹਾਂ ।

ਪਿਛਲੇ ਯੁਗ ਵਿਚ ਇਸਤ੍ਰੀ ਜਾਤੀ ਦੀ ਮਰਦਾਂ ਦੀ ਨਿਗਾਹ ਵਿਚ ਕਿੰਨੀ ਕੁ ਕਦਰ ਸੀ । ਇਸ ਤੋਂ ਪਤਾ ਲਗਦਾ ਹੈ ਕਿ ਇਸਤਰੀ ਜਾਤੀ ਦੇ ਬੱਚੇ ਨੂੰ ਪੈਦਾ ਹੁੰਦਿਆਂ ਹੀ ਮਾਰ ਦਿੱਤਾ ਜਾਂਦਾ ਸੀ ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸ ਕੁਰੀਤੀ ਨੂੰ ਦੂਰ ਕਰਨ ਦਾ ਰਸਤਾ ਬਣਾਇਆ । ਜਿਵੇਂ ਕਿ "ਸੋ ਕਿਉ ਮੰਦਾ ਆਖੀਐ ਜਿਤ ਜੰਮੇ ਰਾਜਾਨ"

ਲੇਕਿਨ ਕਲਜੁਗ ਦਾ ਪ੍ਰਭਾਵ ਇੰਨਾ ਜਿਆਦਾ ਸੀ ਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਹੀ ਆਕੇ ਇਨ੍ਹਾਂ ਕੁਰੀਤੀਆਂ ਨੂੰ ਦੂਰ ਕਰਨ ਦਾ ਬੀੜਾ ਉਠਾਇਆ । ਸੰਨ 1863 ਈ. ਵਿਚ ਪਿੰਡ ਸਿਆੜ (ਲੁਧਿਆਣਾ) ਵਿਖੇ ਮਾਈਆਂ ਨੂੰ ਖੰਡੇ ਦਾ ਅੰਮ੍ਰਿਤ ਛਕਾ ਇਸ ਭੈਅ ਤੋਂ ਮੁਕਤ ਕਰ ਦਿੱਤਾ ਕਿ ਨਾਰੀ ਜਾਤੀ ਅਬਲਾ ਹੈ ।

ਇਸੇ ਅੰਮ੍ਰਿਤ ਦੇ ਛਕਣ ਉਪਰੰਤ ਹੀ ਮਾਈਆਂ ਨੇ ਆਪਣੇ ਪੁਤਰਾਂ ਦੀਆਂ ਕੁਰਬਾਨੀਆਂ ਦੇਣ ਤੋਂ ਸੰਕੋਚ ਨਹੀਂ ਕੀਤਾ ।

ਉਸ ਤੋਂ ਬਾਅਦ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਮਾਈਆਂ ਨੂੰ ਜਪ ਪ੍ਰਯੋਗ ਵਿਚ ਹਿੱਸਾ ਲੈਣ ਦਾ ਮਾਣ ਬਖਸ਼ਿਆ । ਹੁਣ ਮਿਹਰਬਾਨ ਦੀਨ ਦਿਆਲ ਮੌਕੇ ਦੇ ਮਾਲਕ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਕ੍ਰਿਪਾ ਕੀਤੀ ਅਤੇ ਇਸਤਰੀਆਂ ਨੂੰ ਸੰਗੀਤ ਦੀਆਂ ਉਚੀਆਂ ਮੰਜਲਾਂ ਛੋਹਣ ਦਾ ਮਾਣ ਦਿਵਾਇਆ। ਸੇਟਜ ਤੇ ਖੜੇ ਹੋਕੇ ਆਪਣੇ ਇਤਿਹਾਸ ਦੀ ਖੋਜ ਭਰੀ ਗਾਥਾ ਕਹਿ ਸਕਦੀਆਂ ਹਨ । ਰਾਗ-ਸੁਰ ਬੱਧ ਤਰੀਕੇ ਨਾਲ ਗਾਇਨ ਕਰ ਸਕਦੀਆਂ ਹਨ । ਸਾਜ ਹਰ ਪ੍ਰਕਾਰ ਦਾ ਵਜਾ ਸਕਦੀਆਂ ਹਨ । ਅਜੋਕੇ ਯੁਗ ਵਿਚ ਨਾਮਧਾਰੀ ਇਸਤਰੀ ਵਕੀਲ, ਪ੍ਰੋਫੈਸਰ, ਡਾਕਟਰ, ਪਾਇਲਿਟ ਅਤੇ ਇੰਜੀਨੀਅਰ ਬਣ ਸਮਾਜ ਦੀ ਸੇਵਾ ਕਰਨ ਹਿਤ ਸਮਰਪਿਤ ਹਨ ਸ੍ਰੀ ਸਤਿਗੁਰੂ ਜੀ ਦੀ ਬਖਸ਼ਿਸ਼ ਦੁਆਰਾ ।

ਸੰਮੇਲਨਾਂ ਦੌਰਾਨ ਭੈਣਾਂ ਨੂੰ ਨਾਮਧਾਰੀ ਮਰਯਾਦਾ ਬਾਰੇ, ਨਾਮਧਾਰੀ ਖਾਣੇ ਬਾਰੇ, ਚੰਗੀ ਤੇ ਤੰਦਰੁਸਤ ਸਿਹਤ ਬਾਰੇ ਅਤੇ ਫੈਸ਼ਨ ਬਾਰੇ ਜਾਣਕਾਰੀ ਦਿੰਦੀਆਂ ਹਾਂ । ਇਸ ਸਮੇਂ ਸਾਡੇ 70 ਜਥੇ ਸ੍ਰੀ ਸਤਿਗੁਰੂ ਜੀ ਦੀ ਕ੍ਰਿਪਾ ਸਦਕਾ ਕੰਮ ਕਰ ਰਹੇ ਹਨ । ਇਹ "ਵਿਸ਼ਵ ਨਾਮਧਾਰੀ ਦਰਪਣ" ਬਚੀਆਂ ਨੂੰ ਕਲਮ ਚੁੱਕਕੇ ਕੁਝ ਲਿਖਣ ਦੀ ਪ੍ਰੇਰਣਾ ਦਿੰਦਾ ਹੈ । ਪੰਜਾਬੀ ਹਿੰਦੀ ਅਤੇ ਅੰਗਰੇਜ਼ੀ ਜੋ ਚਾਹੇ ਇਤਿਹਾਸ ਵਿਚੋਂ ਲਿਖਕੇ ਭੇਜੇ ਅਸੀਂ ਉਨ੍ਹਾਂ ਦਾ ਮਾਣ ਰਖਦੇ ਹਾਂ ।

ਅੰਤ ਵਿਚ ਅਸੀਂ ਗ੍ਰੀਬ ਨਿਵਾਜ ਜੀ ਦੇ ਚਰਨਾਂ ਵਿਚ ਅਰਦਾਸ ਕਰਦੀਆਂ ਹਾਂ ਕਿ ਸਾਡੇ ਸਿਰਾਂ ਤੇ ਹਮੇਸ਼ਾ ਆਪ ਜੀ ਦਾ ਮਿਹਰ ਭਰਿਆ ਹੱਥ ਰਹੇ । ਸਾਡਾ ਜੀਵਨ ਆਪਜੀ ਦੇ ਹੁਕਮ ਅਨੁਸਾਰ ਹੀ ਬਤੀਤ ਹੋਵੇ । ਅਸੀਂ ਅੱਠੇ ਪਹਿਰ ਆਪ ਜੀ ਦਾ ਹੀ ਦਿਤਾ ਨਾਮ ਜਪਦੀਆਂ ਰਹੀਐ ।

ਧੰਨਵਾਦ

*ਸੁਖਜੀਤ ਕੌਰ*
*ਪ੍ਰਧਾਨ*
*ਵਿਸ਼ਵ ਨਾਮਧਾਰੀ ਇਸਤਰੀ ਵਿਦਿਅਕ ਜਥਾ*

# ਤਤਕਰਾ

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

# ਵਿਸ਼ਵ ਨਾਮਧਾਰੀ ਵਿਦਿਅਕ ਜਥੇ ਦਾ ੩੪ਵਾਂ ਸਾਲਾਨਾ ਸੰਮੇਲਨ ਗੁਟਕਰ-ਮੰਡੀ ਵਿਖੇ

*** ਸ੍ਰੀ ਸਤਿਗੁਰੂ ਜੀ ਦੇ ਦਰਸ਼ਨ * ਕਲਿਆਣਕਾਰੀ ਉਪਦੇਸ਼ * ਆਪਸੀ ਮੇਲ ਮਿਲਾਪ**
*** ਵਿਦਵਾਨਾਂ ਦੇ ਵਿਚਾਰ * ਮਰਿਯਾਦਾ ਅਤੇ ਇਤਿਹਾਸ ਬਾਰੇ ਜਾਣਕਾਰੀ * ਸਾਰਿਆਂ ਨੂੰ ਖੁਸ਼ੀਆਂ**

ਵਿਸ਼ਵ ਨਾਮਧਾਰੀ ਵਿਦਿਅਕ ਸੰਮੇਲਨ ਬੱਚਿਆਂ ਅਤੇ ਨੌਜਵਾਨਾਂ ਦੀ ਆਪਸੀ ਸਾਂਝ, ਪ੍ਰੇਮ ਪਿਆਰ, ਮੇਲ ਜੋਲ, ਧਰਮ ਅਤੇ ਇਤਿਹਾਸ ਬਾਰੇ ਜਾਣਕਾਰੀ, ਖੇਡਾਂ, ਆਪਣੇ ਵਿਚਾਰਾਂ ਨੂੰ ਦੂਸਰਿਆਂ ਸਾਹਮਣੇ ਪ੍ਰਗਟ ਕਰਨ ਦੀ ਸਿਖਲਾਈ ਅਤੇ ਦੂਸਰੇ ਦੇ ਵਿਚਾਰਾਂ ਨੂੰ ਸੁਣ ਅਮਲ ਕਰਨ ਅਤੇ ਸ੍ਰੀ ਸਤਿਗੁਰੂ ਜੀ ਦੇ ਦਰਸ਼ਨਾਂ ਦਾ ਸੁਭਾਗ ਪ੍ਰਾਪਤ ਕਰਨ ਦਾ ਸੁਮੇਲ ਹੈ । ਨੌਜਵਾਨਾਂ ਨੂੰ ਸੰਗਠਨ ਕਰਨਾ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਦਿਲੀ ਖਾਹਸ਼ ਸੀ ਜਿਸਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਪੂਰਾ ਕਰ ਵਿਖਾਇਆ ਹੀ ਨਹੀਂ ਸਗੋਂ ਵਿਦਿਅਕ ਜਥੇ ਦਾ ਇਹ ਲਾਇਆ ਪੌਦਾ ਇਸ ਵੇਲੇ ਪੂਰੇ ਜੋਬਨ ਤੇ ਹੈ ਤੇ ਇਸਦੀਆਂ ੫੭ ਸ਼ਾਖਾਵਾਂ ਹਨ । ਭਾਵ ਵਿਸ਼ਵ ਨਾਮਧਾਰੀ ਵਿਦਿਅਕ ਜਥੇ ਥੱਲੇ ੫੭ ਜਥੇ ਕੰਮ ਕਰ ਰਹੇ ਹਨ । ਇਹ ਸਾਰੀ ਕਿਰਪਾ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹੈ ਜੋ ਸਿਖਿਆ ਨਾਮਧਾਰੀ ਵਿਦਿਅਕ ਸੰਮੇਲਨਾਂ ਵਿਚੋਂ ਬੱਚਿਆਂ ਅਤੇ ਨੌਜਵਾਨਾਂ ਨੂੰ ਪ੍ਰਾਪਤ ਹੋ ਰਹੀ ਹੈ ਇਹ ਦੁਨੀਆਂ ਦੇ ਹੋਰ ਕਿਸੇ ਥਾਂ ਤੋਂ ਕਿਸੇ ਮੁਲ ਤੇ ਵੀ ਪ੍ਰਾਪਤ ਨਹੀਂ ਹੋ ਸਕਦੀ । ਸੋ ਵਿਦਿਅਕ ਸੰਮੇਲਨਾਂ ਵਿਚ ਬੱਚਿਆਂ ਅਤੇ ਨੌਜਵਾਨਾਂ ਦਾ ਪੁੱਜਣਾ ਅਤਿਅੰਤ ਜ਼ਰੂਰੀ ਹੈ ।

ਇਸ ਵਾਰ ਵਿਸ਼ਵ ਨਾਮਧਾਰੀ ਵਿਦਿਅਕ ਜਥੇ ਦਾ ੩੪ ਵਾਂ ਸਾਲਾਨਾ ਸੰਮੇਲਨ ਮੰਡੀ ਅਤੇ ਸੁੰਦਰ ਨਗਰ ਦੀ, ਸਾਧ ਸੰਗਤ ਅਤੇ ਵਿਦਿਅਕ ਜਥਿਆਂ ਨੇ ਖਰਚ ਅਤੇ ਖੇਚਲ ਕਰਕੇ ਮੰਡੀ ਤੋਂ ਸੁੰਦਰ ਨਗਰ ਰੋਡ ਤੇ ਗੁਟਕਰ ਵਿਖੇ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ੨੫ ਤੋਂ ੨੮ ਜੇਠ (੭ ਤੋਂ ੧੦ ਜੂਨ ੧੯੯੯) ਤੱਕ ਹੋਇਆ । ਸ੍ਰੀ ਸਤਿਗੁਰੂ ਜੀ ਆਪਣੇ ਸਿੱਖਾਂ ਸੇਵਕਾਂ ਸਹਿਤ ੬ ਜੂਨ ਨੂੰ ਹੀ ਸਵੇਰੇ ਸ੍ਰੀ ਭੈਣੀ ਸਾਹਿਬ ਤੋਂ ਚਲ ਕੇ ਮੰਡੀ ਦਰਸ਼ਨ ਦਿੱਤੇ ਅਤੇ ਸਵੇਰ ਦਾ ਪ੍ਰਸ਼ਾਦਾ ਮੰਡੀ ਪਹੁੰਚ ਛਕਿਆ । ਦੁਪਹਿਰ ਬਾਅਦ ਨਿਤਨੇਮ ਨਾਮਧਾਰੀ ਧਰਮਸ਼ਾਲਾ ਮੰਡੀ ਵਿਖੇ ਹੋਇਆ । ਕੀਰਤਨ ਬਾਅਦ ਆਪ ਜੀ ਨੇ ਆਪਣਾ ਪਵਿੱਤਰ ਉਪਦੇਸ਼ ਸਾਧ ਸੰਗਤ ਦੇ ਭਲੇ ਲਈ ਦਿੱਤਾ । ਅੱਜ ਏਥੇ ਮੰਡੀ ਦੀ ਸੀਟ ਤੋਂ ਐਮ.ਪੀ. ਸ੍ਰੀ ਮਹੇਸ਼ਵਰ ਸਿੰਘ ਜੀ ਸਤਿਗੁਰੂ ਜੀ ਦੇ ਦਰਸ਼ਨਾਂ ਵਾਸਤੇ ਆਏ ।

੭ ਜੂਨ, ਸੰਮੇਲਨ ਦਾ ਉਦਘਾਟਨ :

ਅੰਮ੍ਰਿਤ ਵੇਲੇ ਆਸਾ ਦੀ ਵਾਰ ਦਾ ਕੀਰਤਨ ਗੁਟਕਰ ਵਿਖੇ ਸੱਚੇ ਪਾਤਸ਼ਾਹ ਜੀ ਦੀ ਹਜ਼ੂਰੀ ਵਿਚ ਹਜ਼ੂਰੀ ਰਾਗੀਆਂ ਨੇ ਕੀਤਾ । ਸੰਮੇਲਨ ਵਾਸਤੇ ਸਾਰੀ ਤਿਆਰੀ ਪ੍ਰਬੰਧਕਾਂ ਨੇ ਪਹਿਲਾਂ ਹੀ ਕੀਤੀ ਹੋਈ ਸੀ । ਆਸਾ ਦੀ ਵਾਰ ਕੀਰਤਨ ਬਾਅਦ ਸਟੇਜ ਸੰਤ ਨਵਤੇਜ ਸਿੰਘ ਸਕੱਤਰ ਵਿਸ਼ਵ ਨਾਮਧਾਰੀ ਵਿਦਿਅਕ ਜਥੇ ਨੇ ਸੰਭਾਲੀ ਅਤੇ ਸ੍ਰੀ ਸਤਿਗੁਰੂ ਜੀ ਦਾ ਧੰਨਵਾਦ ਕੀਤਾ ਜਿਹਨਾਂ ਦੀ ਕਿਰਪਾ ਨਾਲ ਅੱਜ ੩੪ਵਾਂ ਸਾਲਾਨਾ ਸੰਮੇਲਨ ਦਾ ਉਦਘਾਟਨ ਕੀਤਾ ਜਾ ਰਿਹਾ ਸੀ । ਫਿਰ ਸੰਮੇਲਨ ਵਿਚ ਭਾਗ ਲੈਣ ਆਏ ਡੈਲੀਗੇਟਾਂ ਨੂੰ ਜੀ ਆਇਆਂ ਕਿਹਾ ਜਿਹਨਾਂ ਨੇ ਵੱਡੀ ਗਿਣਤੀ ਵਿਚ ਪੁੱਜ ਸੰਮੇਲਨ ਦੀ ਸੋਭਾ ਵਧਾਈ । ਸੰਤ ਨਵਤੇਜ ਸਿੰਘ ਨੇ ਸੰਤ ਗੁਰਮੁਖ ਸਿੰਘ ਪ੍ਰਧਾਨ ਵਿਸ਼ਵ ਨਾਮਧਾਰੀ ਵਿਦਿਅਕ ਜਥੇ ਦਾ ਨਾਂ ਲਿਆ ਕਿ ਉਹ ਸੱਚੇ ਪਾਤਸ਼ਾਹ ਜੀ ਨੂੰ ਸੰਮੇਲਨ ਬੈਜ ਲਗਾਉਣਗੇ । ਸੰਤ ਗੁਰਮੁਖ ਸਿੰਘ ਨੇ ਸੱਚੇ ਪਾਤਸ਼ਾਹ ਜੀ ਨੂੰ ਸੰਮੇਲਨ ਬੈਜ ਲਗਾਇਆ । ਪੰਥ ਰਤਨ ਮਾਸਟਰ ਨਿਹਾਲ ਸਿੰਘ ਨੇ ਸ੍ਰੀ ਸਤਿਗੁਰੂ ਜੀ ਨੂੰ ਫੁੱਲ ਭੇਟ ਕੀਤੀ । ਸੰਤ ਹਰਪਾਲ ਸਿੰਘ ਸੇਵਕ ਨੇ ਸਟੇਜ ਤੇ ਬੋਲਦਿਆਂ ਕਿਹਾ ਕਿ ਇਹ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸੋਚ ਸੀ ਕਿ ਨੌਜਵਾਨਾਂ ਨੂੰ ਸੰਗਠਨ ਕੀਤਾ ਜਾਏ ਤੇ ਇਸ ਯੋਗ ਬਣਾਇਆ ਜਾਏ ਕਿ ਉਹ ਪੰਥ ਦਾ ਪ੍ਰਚਾਰ ਮੰਡਨ ਰੂਪ ਵਿਚ ਕਰ ਸਕਣ । ਸੇਵਕ ਹਰਪਾਲ ਸਿੰਘ ਨੇ ਕਿਹਾ ਕਿ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਉਸ ਸੋਚ ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਪੂਰਾ ਕੀਤਾ ਜੋ ਅੱਜ ੩੪ਵੇਂ ਸਾਲ ਵਿਚ ਹੈ ਤੇ ਸਾਡੇ ਸਾਹਮਣੇ ਪ੍ਰਤੱਖ ਹੈ ।

ਸ੍ਰੀ ਸਤਿਗੁਰੂ ਜੀ ਨੇ ਸੰਮੇਲਨ ਦੇ ਉਦਘਾਟਨ ਸਮੇਂ ਉਪਦੇਸ਼ ਦੇਂਦਿਆਂ ਫਰਮਾਇਆ ਕਿ ਸਾਨੂੰ ਸਤਿਗੁਰਾਂ ਨੇ

ਓਸ ਪਾਸੇ ਲਾਇਆ – ਉਹ ਸਿੱਖੀ ਦਿੱਤੀ ਜਿਹੜੀ ਮੁਲ ਨਹੀਂ ਮਿਲਦੀ – ਕਿਸੇ ਬਜ਼ਾਰ ਵਿਚੋਂ ਨਹੀਂ ਮਿਲਦੀ । ਪੜ੍ਹਾਈ ਕਰਕੇ ਡਾਕਟਰ ਬਣਦੇ ਨੇ, ਵਕੀਲ ਬਣਦੇ ਨੇ, ਇੰਜੀਨੀਅਰ ਬਣਦੇ ਨੇ ਪਰ ਉਹਨਾਂ ਵਿਚੋਂ ਪਾਠੀ ਕਿੰਨੇ ਨੇ ? ਡਾਕਟਰ-ਵਕੀਲ ਇਸ ਸੰਮੇਲਨ ਨੂੰ ਵਾਧੂ ਕੰਮ ਸਮਝਦੇ ਨੇ । ਪੈਸੇ ਵਾਲੇ, ਵਿਹਾਰੀ ਵੀ ਇਸਨੂੰ ਵਾਧੂ ਕੰਮ ਕਹਿੰਦੇ ਨੇ । ਪਰ ਅਸਲ ਕੰਮ ਧਰਮ ਵਾਲੇ ਪਾਸੇ-ਸਿੱਖੀ ਵਾਲੇ ਪਾਸੇ ਲੱਗਣ ਦਾ ਹੈ । ਉਹਦੀ ਸਿਖਿਆ ਇਹਨਾਂ ਵਿਦਿਅਕ ਸੰਮੇਲਨਾਂ ਵਿਚੋਂ ਹੀ ਮਿਲਦੀ ਹੈ । ਤਗੜੇ ਹੋ ਕੇ ਉਦੱਮ ਕਰੋ ਤੇ ਸਤਿਗੁਰਾਂ ਦੇ ਹੁਕਮਾਂ ਤੇ ਚਲੋ । ਅਸੀਂ ਜਿੰਨੇ ਏਥੇ ਇੱਕਠੇ ਹੁੰਦੇ ਹਾਂ ਉਸਦਾ ਹੋਰ ਕੋਈ ਮਤਲਬ ਨਹੀਂ ਸਿਰਫ ਇਕ ਹੀ ਮਤਲਬ ਹੈ – ਸਿੱਖੀ ਨੂੰ ਸਾਂਭ ਕੇ ਰੱਖਣਾ । ਇਸ ਸੰਮੇਲਨ ਤੋਂ ਫਾਇਦਾ ਉਠਾਓ, ਘਰਾਂ ਨੂੰ ਏਥੋਂ ਕੁਝ ਲੈਕੇ ਜਾਓ । ਸਾਰੇ ਇਕ ਇਕ ਘੰਟਾ ਨਾਮ ਜਪਿਆ ਕਰੋ ।

ਜਿਸ ਨਾਮ ਰਿਦੈ ਸੋਈ ਵਡ ਰਾਜਾ ॥
ਜਿਸ ਨਾਮ ਰਿਦੈ ਤਿਸੁ ਪੂਰੇ ਕਾਜਾ ॥

...!..........................................

ਬਾਅਦ ਵਿਚ ਪ੍ਰਧਾਨ ਗੁਰਮੁਖ ਸਿੰਘ ਨੇ ਵਿਸ਼ਵ ਨਾਮਧਾਰੀ ਵਿਦਿਅਕ ਜਥੇ ਦੀ ਸਾਲਾਨਾ ਰਿਪੋਰਟ ਪੇਸ਼ ਕੀਤੀ ਅਤੇ ਸ੍ਰੀ ਸਤਿਗੁਰੂ ਜੀ ਤੋਂ "ਐਡਰੈਸੱ ਬੁੱਕ" ਰਿਲੀਜ਼ ਕਰਵਾਈ । ਇਸ ਐਡਰੈਸੱ ਬੁੱਕ ਵਿਚ ੫੭ ਜਥਿਆਂ ਦੇ ਪ੍ਰਬੰਧਕਾਂ ਦੇ ਪੂਰੇ ਐਡਰੈਸੱ ਟੈਲੀਫੋਨ ਸਹਿਤ ਦਿੱਤੇ ਗਏ ਹਨ । ਉਪਰੰਤ ਵਿਦਿਅਕ ਸੰਮੇਲਨ ਦਾ ਅਗਲਾ ਹੋਣ ਵਾਲਾ ਪ੍ਰੋਗਰਾਮ ਦੱਸਿਆ ਗਿਆ ਤੇ ਵਿਦਿਅਕ ਜਥਿਆਂ ਦੀ ਆਪਸੀ ਜਾਣਕਾਰੀ ਹੋਈ ।

ਲਿਖਤੀ ਇਤਿਹਾਸਕ ਪ੍ਰਤੀਯੋਗਤਾ :

ਸਵੇਰ ਦੇ ਨਾਸ਼ਤੇ ਅਤੇ ਅਰਾਮ ਤੋਂ ਬਾਅਦ ਸੀਨੀਅਰ ਅਤੇ ਜੂਨੀਅਰ ਨੌਜਵਾਨਾਂ ਦੀ ਲਿਖਤੀ ਇਤਿਹਾਸਕ ਪ੍ਰਤੀਯੋਗਤਾ ਕਰਵਾਈ ਗਈ । ਸੀਨੀਅਰ ਪ੍ਰਤੀਯੋਗਤਾ ਵਿਚ ੫੦ ਨੌਜਵਾਨਾਂ ਨੇ ਹਿੱਸਾ ਲਿਆ ਅਤੇ ਜੂਨੀਅਰ ਵਿਚ ੪੩ ਬੱਚੇ ਬੈਠੇ। ਸੀਨੀਅਰ ਨੌਜਵਾਨਾਂ ਲਈ ਲਿਖਤੀ ਪ੍ਰਤੀਯੋਗਤਾ ਵਾਸਤੇ ਸਲੇਬਸ ਸੀ -ਸਿੱਖ ਇਤਿਹਾਸ ਦੇ ਚੋਣਵੇਂ ਪ੍ਰਸ਼ਨ ਉੱਤਰ ਅਤੇ ਜਪੁ, ਸ਼ਬਦ ਹਜ਼ਾਰੇ, ਰਹਿਰਾਸ ਤੇ ਕੀਰਤਨ ਸੋਹਿਲਾ । ਜੂਨੀਅਰ ਵਾਸਤੇ ਸਲੇਬਸ ਸੀ – ਸਿੱਖ ਇਤਿਹਾਸ ਦੇ ਚੋਣਵੇਂ ਪ੍ਰਸ਼ਨ ਉੱਤਰ ਅਤੇ ਕੀਰਤਨ ਸੋਹਿਲਾ ।

ਸੀਨੀਅਰ ਨੌਜਵਾਨਾਂ ਵਿਚੋਂ ਜੇਤੂ –

ਪਹਿਲਾ ਸਥਾਨ – ਗੁਰਮੁਖ ਸਿੰਘ ਪੁਤਰ ਸੁਰਜੀਤ ਸਿੰਘ ਸਾਹਿਬਪੁਰਾ, ਦਿੱਲੀ
ਦੂਸਰਾ ਸਥਾਨ – ਅਮੋਲਕ ਸਿੰਘ ਪੁਤਰ ਨਿਰਪਾਲ ਸਿੰਘ ਸ੍ਰੀ ਭੈਣੀ ਸਾਹਿਬ
ਤੀਸਰਾ ਸਥਾਨ – ਬਲਵੰਤ ਸਿੰਘ ਪੁਤਰ ਟਹਿਲ ਸਿੰਘ ਦਸੂਹਾ

ਜੂਨੀਅਰ ਨੌਜਵਾਨਾਂ ਵਿਚੋਂ ਜੇਤੂ –

ਪਹਿਲਾ ਸਥਾਂਨ – ਪ੍ਰੀਤਮ ਸਿੰਘ ਪੁਤਰ ਗੁਰਚਰਨ ਸਿੰਘ ਲੁਧਿਆਣਾ
ਦੂਸਰਾ ਸਥਾਨ – ਹਰਦੀਪ ਸਿੰਘ ਪੁਤਰ ਜਗੀਰ ਸਿੰਘ ਸ੍ਰੀ. ਭੈਣੀ ਸਾਹਿਬ
ਤੀਸਰਾ ਸਥਾਨ – ਆਸਾ ਸਿੰਘ ਪੁਤਰ ਅਮਰੀਕ ਸਿੰਘ ਅੰਮ੍ਰਿਤਸਰ

ਨਾਮਧਾਰੀ ਮਰਯਾਦਾ ਬਾਰੇ ਜਾਣਕਾਰੀ :-

ਲਿਖਤੀ ਇਤਿਹਾਸਕ ਪ੍ਰਤੀਯੋਗਤਾ ਉਪਰੰਤ ਸਾਰੇ ਨੌਜਵਾਨਾਂ ਨੂੰ ਇੱਕਠੇ ਕਰਕੇ ਨਾਮਧਾਰੀ ਰਹਿਤ ਮਰਯਾਦਾ ਬਾਰੇ ਜਾਣਕਾਰੀ ਦਿੱਤੀ ਗਈ ਅਤੇ ਮਰਯਾਦਾ ਉਪਰ ਵਿਚਾਰ ਵਿਟਾਂਦਰਾ ਹੋਇਆ ।

ਨਾਮ ਸਿਮਰਨ ਅਤੇ ਕੀਰਤਨ –

ਦੁਪਹਿਰੇ ੧-੪੫ ਤੋਂ ੩-੧੫ ਤੱਕ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਇਕ ਘੰਟਾ ਨਾਮ ਸਿਮਰਨ ਹੋਇਆ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਟੇਪ ਉਪਦੇਸ਼ ਸਾਧ ਸੰਗਤ ਨੇ ਸਰਵਨ ਕੀਤਾ ਅਤੇ ਬਾਅਦ ਵਿਚ ਹਜ਼ੂਰੀ ਰਾਗੀਆਂ ਤੋਂ ਸਾਧ ਸੰਗਤ ਨੇ ਅੰਮ੍ਰਿਤਮਈ ਕੀਰਤਨ ਦਾ ਅਨੰਦ ਮਾਣਿਆ ।

ਨਾਮ ਸਿਮਰਨ ਪ੍ਰਤੀਯੋਗਤਾ -

੫ ਤੋਂ ੧0 ਸਾਲ ਵਾਲੇ ਬੱਚਿਆਂ ਦੀ ਨਾਮ ਸਿਮਰਨ ਪ੍ਰਤੀਯੋਗਤਾ ਕਰਵਾਈ ਗਈ । ਇਸ ਪ੍ਰਤੀਯੋਗਤਾ ਵਿਚ ੫੪ ਬੱਚਿਆਂ ਨੇ ਹਿੱਸਾ ਲਿਆ । ਇਨਾਮ ਜੇਤੂ ਬੱਚੇ ਹੇਠ ਲਿਖੇ ਅਨੁਸਾਰ ਰਹੇ ।

ਪਹਿਲਾ ਸਥਾਨ - ਗਿਆਨ ਸਿੰਘ ਪੁਤਰ ਸੰਤ ਗੁਰਨਾਮ ਸਿੰਘ ਮੁਹਾਲੀ

ਦੂਸਰਾ ਸਥਾਨ - ਹਰਪਾਲ ਸਿੰਘ ਅੰਮ੍ਰਿਤਸਰ

ਤੀਸਰਾ ਸਥਾਨ - ਦਿਆਲ ਸਿੰਘ ਪੁਤਰ ਸੰਤ ਦਲਜੀਤ ਸਿੰਘ ਸਾਹਿਬਪੁਰਾ-ਦਿੱਲੀ

ਹੌਂਸਲਾ ਵਧਾਊ - ਗੁਰਭਜਨ ਸਿੰਘ ਪੁੱਤਰ ਸੰਤ ਗੁਰਦੇਵ ਸਿੰਘ ਰੋਪੜ

ਭਾਸ਼ਣ ਪ੍ਰਤੀਯੋਗਤਾ (ਜੂਨੀਅਰ) -

ਇਸ ਪ੍ਰਤੀਯੋਗਤਾ ਲਈ ਵਿਸ਼ੇ ਸਨ - ੧) ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ੨) ਸ੍ਰੀ ਸਤਿਗੁਰੂ ਰਾਮ ਸਿੰਘ ਜੀ ਤੇ ਨਾਮਧਾਰੀ ਸ਼ਹੀਦ ੩) ਅਸਿਖ ਗਲ ਵਢ ਹਤਿਆ ਕਮਾਇ । ਇਹ ਭਾਸ਼ਣ ਬੱਚਿਆਂ ਨੇ ਪੰਜਾਬੀ, ਹਿੰਦੀ ਅਤੇ ਅੰਗਰੇਜ਼ੀ ਵਿਚ ਦਿੱਤੇ । ਇਸ ਪ੍ਰਤੀਯੋਗਤਾ ਦੇ ਜੱਜ ਸਨ ਪ੍ਰੋਫੈਸਰ ਕਰਤਾਰ ਸਿੰਘ ਕਾਲਤਾ ਅਤੇ ਸ੍ਰ. ਜੈਇੰਦਰਪਾਲ ਸਿੰਘ। ਇਸ ਪ੍ਰਤੀਯੋਗਤਾ ਵਿਚ ੧੧ ਬੱਚਿਆਂ ਨੇ ਭਾਗ ਲਿਆ । ਜੇਤੂ ਰਹਿਣ ਵਾਲੇ ਬੱਚੇ ਹਨ -

ਪਹਿਲਾ ਸਥਾਨ - ਜਸਪਾਲ ਸਿੰਘ ਪੁਤਰ ਸ੍ਰ. ਸਵਿੰਦਰ ਸਿੰਘ ਲੁਧਿਆਣਾ

ਦੂਜਾ ਸਥਾਨ - ਪ੍ਰੀਤਮ ਸਿੰਘ ਪੁਤਰ ਸ੍ਰ. ਗੁਰਚਰਨ ਸਿੰਘ ਲੁਧਿਆਣਾ

ਤੀਸਰਾ ਸਥਾਨ - ਮਹਿੰਦਰ ਸਿੰਘ ਪੁਤਰ ਸ੍ਰ. ਮਨਜੀਤ ਸਿੰਘ ਮੰਡੀ (ਹਿਮਾਚਲ)

ਪ੍ਰੋਫੈਸਰ ਕਰਤਾਰ ਸਿੰਘ ਕਾਲਤਾ ਨੇ ਬੱਚਿਆਂ ਦੇ ਭਾਸ਼ਣ ਉਪਰੰਤ ਦੱਸਿਆ ਕਿ ਇਹਨਾਂ ਦੇ ਭਾਸ਼ਣ ਬਹੁਤ ਵਧੀਆ ਹਨ ਪਰ ਇਹਨਾਂ ਨੂੰ ਥੋੜੀ ਜਿਹੀ ਅਗਵਾਈ ਦੀ ਲੋੜ ਹੈ ਜੇ ਇਹ ਇਹਨਾਂ ਨੂੰ ਚੰਗੀ ਅਗਵਾਈ ਮਿਲ ਜਾਏ ਤਾਂ ਇਹ ਚੰਗੇ ਬੁਲਾਰੇ ਬਣਨਗੇ ।

ਭਾਸ਼ਣ ਪ੍ਰਤੀਯੋਗਤਾ ਸੀਨੀਅਰ-ਸੀਨੀਅਰ ਭਾਸ਼ਣ ਪ੍ਰਤੀਯੋਗਤਾ ਦੇ ਵਿਸ਼ੇ ਸਨ - (੧) ਬੇਮੁਖ ਸੁਖ ਨ ਦੇਖਈ ਜਿਉ ਫੂਟਤ ਫਾਉਤੀ (੨) ਵਿਚਿ ਬਾਣੀ ਅੰਮ੍ਰਿਤ ਸਾਰੇ (੩) ਅਜੋਕੇ ਯੁਗ ਵਿਚ ਘਟ ਰਿਹਾ ਧਾਰਮਿਕ ਪਭਾਵ (੪) ਅਜ਼ਾਦੀ ਦੇ ਪੰਜਾਹ ਸਾਲਾਂ ਵਿਚ ਨਾਮਧਾਰੀ ਪੰਥ ਦੀ ਉਨਤੀ । ਇਸ ਪ੍ਰਤੀਯੋਗਤਾ ਵਿਚ ੧੨ ਨੌਜਵਾਨਾਂ ਨੇ ਭਾਗ ਲਿਆ । ਇਨਾਮ ਜੇਤੂ ਰਹੇ -

ਪਹਿਲਾ ਸਥਾਨ - ਸੁਖਵਿੰਦਰ ਸਿੰਘ ਪੁਤਰ ਸ੍ਰ. ਅਵਤਾਰ ਸਿੰਘ ਲੁਧਿਆਣਾ

ਦੂਸਰਾ ਸਥਾਨ - ਇਕਬਾਲ ਸਿੰਘ ਪੁਤਰ ਸ੍ਰ. ਸੰਪੂਰਨ ਸਿੰਘ ਕੋਠਾ ਗੁਰੂ ਕਾ

ਤੀਸਰਾ ਸਥਾਨ - ਗੁਰਟੇਕ ਸਿੰਘ ਪੁਤਰ ਸ੍ਰ. ਸੰਪੂਰਨ ਸਿੰਘ ਲੁਧਿਆਣਾ

ਖੇਡਾਂ-

ਅੱਜ ਸ਼ਾਮ ਨੂੰ ਖੇਡਾਂ ਕਰਵਾਈਆਂ ਗਈਆਂ । ਸ੍ਰੀ ਸਤਿਗੁਰੂ ਜੀ ਖੇਡਾਂ ਦੇ ਗਰਾਊਂਡ ਵਿਚ ਦਰਸ਼ਨ ਦੇਣ ਦੀ ਕਿਰਪਾਲਤਾ ਕੀਤੀ । ਜੂਨੀਅਰ ਬੱਚਿਆਂ ਦੀਆਂ ੧00 ਮੀਟਰ ਤੇ ਤਿੰਨ ਟੰਗੀ ਦੌੜਾਂ ਕਰਵਾਈਆਂ ਗਈਆਂ । ਸੀਨੀਅਰ ਨੌਜਵਾਨਾਂ ਦੀਆਂ ਦੌੜਾਂ ੧00 ਮੀਟਰ, ੪00 ਮੀਟਰ ਤੇ ੧੫00 ਦੀਆਂ ਸਨ । ਇਹਨਾਂ ਤੋਂ ਇਲਾਵਾ ਰੱਸਾ ਕੱਸ਼ੀ ਤੇ ਗਤਕੇ ਦੇ ਜੌਹਰ ਵੀ ਨੌਜਵਾਨਾਂ ਨੇ ਦਿਖਾਏ ।

ਜੂਨੀਅਰ ਬੱਚਿਆਂ ਦੀਆਂ ਦੌੜਾਂ -

*੧00 ਮੀਟਰ ਦੌੜ ਵਿਚ ੨0 ਬੱਚਿਆਂ ਨੇ ਹਿੱਸਾ ਲਿਆ ਪਰ ਜੇਤੂ ਰਹੇ -*

ਪਹਿਲਾ ਸਥਾਨ - ਜਗਮੀਤ ਸਿੰਘ ਪੁਤਰ ਸ੍ਰ. ਸੁਖਦੇਵ ਸਿੰਘ ਸ੍ਰੀ ਗੁਰੂ ਹਰੀ ਸਿੰਘ ਮਹਾਂ ਵਿਦਿਆਲਿਆ

ਦੂਸਰਾ ਸਥਾਨ - ਮੋਹਨ ਸਿੰਘ ਪੁੱਤਰ ਸ੍ਰ. ਮਹਿੰਦਰ ਸਿੰਘ ਸ੍ਰੀ ਭੈਣੀ ਸਾਹਿਬ

ਤੀਸਰਾ ਸਥਾਨ - ਸੁਖਜਿੰਦਰ ਸਿੰਘ ਪੁਤਰ ਸ੍ਰ. ਗੁਰਚਰਨ ਸਿੰਘ ਸ੍ਰੀ ਭੈਣੀ ਸਾਹਿਬ

*੨00 ਮੀਟਰ ਦੌੜ ਵਿਚ ੧੬ ਬੱਚਿਆਂ ਨੇ ਹਿੱਸਾ ਲਿਆ । ਜੇਤੂ ਰਹੇ*

ਪਹਿਲਾ ਸਥਾਨ - ਜਗਮੀਤ ਸਿੰਘ ਪ੍ਰੋਤਰ ਸ੍ਰ. ਸੁਖੇਦਵ ਸਿੰਘ ਸ੍ਰੀ ਗੁਰੂ ਹਰੀ ਸਿੰਘ ਮਹਾ ਵਿਦਿਆਲਿਆ

ਦੂਸਰਾ ਸਥਾਨ - ਨਿਰਵੈਰ ਸਿੰਘ ਪੁਤਰ ਸ੍ਰ. ਹਰਜਾਪ ਸਿੰਘ ਸ੍ਰੀ ਭੈਣੀ ਸਾਹਿਬ ।

ਤੀਸਰਾ ਸਥਾਨ - ਮੋਹਨ ਸਿੰਘ ਪੁਤਰ ਸ੍ਰ. ਮਹਿੰਦਰ ਸਿੰਘ ਸ੍ਰੀ ਭੈਣੀ ਸਾਹਿਬ

*ਤਿੰਨ ਟੰਗੀ ਦੌੜ ਵਿਚ ੧੨ ਟੀਮਾਂ ਨੇ ਭਾਗ ਲਿਆ । ਜੇਤੂ ਰਹੇ -*

ਪਹਿਲਾ ਸਥਾਨ-ਬਲਦੇਵ ਸਿੰਘ ਸੁਖਵਿੰਦਰ ਸਿੰਘ ਸ੍ਰੀ ਭੈਣੀ ਸਾਹਿਬ

ਦੂਸਰਾ ਸਥਾਨ - ਭੁਪਿੰਦਰ ਸਿੰਘ ਸੁਖਜਿੰਦਰ ਸਿੰਘ ਲੁਧਿਆਣਾ ।

ਤੀਸਰਾ ਸਥਾਨ - ਬਲਜੀਤ ਸਿੰਘ ਹਰਪ੍ਰੀਤ ਸਿੰਘ ਰੋਪੜ

ਸੀਨੀਅਰ ਦੌੜਾਂ - .

*੧00 ਮੀਟਰ ਦੌੜ ਵਿਚ ੨੫ ਨੌਜਵਾਨਾਂ ਨੇ ਹਿੱਸਾ ਲਿਆ ਪਰ ਜੇਤੂ ਰਹੇ-*

ਪਹਿਲਾ ਸਥਾਨ - ਨਿਰੰਜਨ ਸਿੰਘ ਪੁਤਰ ਸੰਤ ਨਾਜਰ ਸਿੰਘ ਸ੍ਰੀ ਭੈਣੀ ਸਾਹਿਬ

ਦੂਸਰਾ ਸਥਾਨ - ਅਮੋਲਕ ਸਿੰਘ ਪੁਤਰ ਸੰਤ ਨਿਰਪਾਲ ਸਿੰਘ ਸ੍ਰੀ ਭੈਣੀ ਸਾਹਿਬ

ਤੀਸਰਾ ਸਥਾਨ - ਰਣਜੀਤ ਸਿੰਘ ਪੁਤਰ ਸੰਤ ਹਰਦੀਪ ਸਿੰਘ ਬਟਾਲਾ

*੪00 ਮੀਟਰ ਦੌੜ ਵਿਚ ੧੫ ਨੌਜਵਾਨ ਦੌੜੇ ਪਰ ਜੇਤੂ ਰਹੇ -*

ਪਹਿਲਾ ਸਥਾਨ - ਅਮੋਲਕ ਸਿੰਘ ਪੁਤਰ ਸੰਤ ਨਿਰਪਾਲ ਸਿੰਘ ਸ੍ਰੀ ਭੈਣੀ ਸਾਹਿਬ

ਦੂਸਰਾ ਸਥਾਨ - ਰਣਜੀਤ ਸਿੰਘ ਪੁਤਰ ਸੰਤ ਹਰਦੀਪ ਸਿੰਘ ਬਟਾਲਾ

ਤੀਸਰਾ ਸਥਾਨ - ਨਿਰੰਜਨ ਸਿੰਘ ਪੁਤਰ ਸੰਤ ਨਾਜਰ ਸਿੰਘ ਸ੍ਰੀ ਭੈਣੀ ਸਾਹਿਬ

*੧੫00 ਮੀਟਰ ਦੌੜ ਵਿਚ ੧੯ ਨੌਜਵਾਨ ਦੌੜੇ ਪਰ ਜੇਤੂ ਰਹੇ -*

ਪਹਿਲਾ ਸਥਾਨ - ਨਿਰਵੈਰ ਸਿੰਘ ਪੁਤਰ ਸੰਤ ਹਰਜਾਪ ਸਿੰਘ ਸ੍ਰੀ ਭੈਣੀ ਸਾਹਿਬ

ਦੂਸਰਾ ਸਥਾਨ - ਦਿਲਬਾਗ ਸਿੰਘ ਪੁਤਰ ਸੰਤ ਮੁਖਤਿਆਰ ਸਿੰਘ ਸ੍ਰੀ ਭੈਣੀ ਸਾਹਿਬ

ਤੀਸਰ ਸਥਾਨ - ਰਣਜੀਤ ਸਿੰਘ ਪੁਤਰ ਸ੍ਰ. ਹਰਦੀਵ ਸਿੰਘ ਬਟਾਲਾ

ਰੱਸਾ-ਕੱਸ਼ੀ ਪ੍ਰਤੀਯੋਗਤਾ ਸੀਨੀਅਰ -

ਰੱਸਾ ਕੱਸ਼ੀ ਵਿਚ ਕੁਲ ੭ ਟੀਮਾਂ ਨੇ ਆਪਣੀ-ਆਪਣੀ ਜੋਰ ਅਜਮਾਇਸ਼ੀ ਵਿਖਾਈ ਪਰ ਜੇਤੂ ਰਹੀਆਂ ਟੀਮਾਂ-

ਪਹਿਲਾ ਸਥਾਨ - ਸੰਤ ਨਗਰ, ਜ਼ਿਲਾ ਸਰਸਾ

ਦੂਸਰਾ ਸਥਾਨ - ਸੈਦੋ ਕੇ

ਦੀਵਾਨ -

ਰਾਤ ਨੂੰ ਵਿਦਿਅਕ ਜਥਿਆਂ ਦੇ ਨੌਜਵਾਨਾਂ ਨੇ ਹੌਲੇ ਦੇ ਦੀਵਾਨ ਲਾ ਕੇ ਸਾਧ ਸੰਗਤ ਨੂੰ ਨਿਹਾਲ ਕੀਤਾ ।

੮ ਜੂਨ ਸੰਮੇਲਨ ਦਾ ਦੂਸਰਾ ਦਿਨ -

ਅੱਜ ਅੰਮ੍ਰਿਤ ਵੇਲੇ ਆਸਾ ਦੀ ਵਾਰ ਦੀ ਕੀਰਤਨ ਨਾਮਧਾਰੀ ਧਰਮਸ਼ਾਲਾ ਰਾਮ ਨਗਰ ਮੰਡੀ ਵਿਖੇ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਮੰਡੀ ਦੇ ਇਸਤਰੀ ਵਿਦਿਅਕ ਜਥੇ ਦੀਆਂ ਬੀਬੀਆਂ ਨੇ ਕੀਤਾ । ਆਸਾ ਦੀ ਵਾਰ ਉਪਰੰਤ ਮਾਸਟਰ ਦਰਸ਼ਨ ਸਿੰਘ ਨੇ ਸ਼ੁਧ ਪਾਠ ਕਰਨ ਦੀ ਸਿਖਲਾਈ ਦਿੱਤੀ ।

ਕੁਇਜ਼ ਪ੍ਰਤੀਯੋਗਤ -

ਸਵੇਰ ਦੇ ਜਪ-ਪਾਣੀ ਤੇ ਅਰਾਮ ਉਪਰੰਤ ਜੂਨੀਅਰ ਅਤੇ ਸੀਨੀਅਰ ਨੌਜਵਾਨਾਂ ਦੀ ਕੁਇਜ਼ ਪ੍ਰਤੀਯੋਗਤਾ ਕਰਵਾਈ ਗਈ ।

*ਕੁਇਜ਼ ਜੂਨੀਅਰ ਵਿਚ ੮ ਟੀਮਾਂ ਨੇ ਹਿੱਸਾ ਲਿਆ । ਜੇਤੂ ਟੀਮਾਂ ਹੇਠ ਲਿਖੇ ਅਨੁਸਾਰ ਰਹੀਆਂ -*

ਪਹਿਲਾ ਸਥਾਨ - ਅੰਮ੍ਰਿਤਸਰ ੧. ਕਾਕਾ ਕੇਸਰ ਸਿੰਘ ਪੁਤਰ ਸ੍ਰ. ਕੁਲਦੀਪ ਸਿੰਘ ੨. ਕਾਕਾ ਆਸਾ ਸਿੰਘ ਪੁਤਰ ਸ੍ਰ. ਅਮਰੀਕ ਸਿੰਘ

ਦੂਸਰਾ ਸਥਾਨ - ਲੁਧਿਆਣਾ ੧. ਕਾਕਾ ਪ੍ਰੀਤਮ ਸਿੰਘ ਪੁਤਰ ਸ੍ਰ. ਗੁਰਚਰਨ ਸਿੰਘ ੨. ਕਾਕਾ ਗੁਰਚਰਨ ਸਿੰਘ

ਪੁਤਰ ਸ੍ਰ. ਦਰਸ਼ਨ ਸਿੰਘ

ਤੀਸਰਾ ਸਥਾਨ - ਜਲੰਧਰ ਦਿਹਾਤੀ ੧. ਕਾਕਾ ਨਰਿੰਦਰ ਸਿੰਘ ਪੁਤਰ ਸ੍ਰ. ਬਲਦੇਵ ਸਿੰਘ ੨. ਕਾਕਾ ਜਗਜੀਤ ਸਿੰਘ ਪੁਤਰ ਸ੍ਰ. ਅਰਜਨ ਸਿੰਘ

*ਕੁਇਜ਼ ਸੀਨੀਅਰ ਵਿਚ ੭ ਟੀਮਾਂ ਨੇ ਭਾਗ ਲਿਆ । ਜੇਤੂ ਟੀਮਾਂ ਰਹੀਆਂ -*

ਪਹਿਲਾ ਸਥਾਨ - ਸ੍ਰੀ ਭੈਣੀ ਸਾਹਿਬ ੧. ਅਮੋਲਕ ਸਿੰਘ ਪੁਤਰ ਸ੍ਰ. ਨਿਰਪਾਲ ਸਿੰਘ ੨. ਹਰਦੀਪ ਸਿੰਘ ਪੁਤਰ ਸ੍ਰ. ਜਗੀਰ ਸਿੰਘ

ਦੂਸਰਾ ਸਥਾਨ - ਸਾਹਿਬਪੁਰਾ (ਦਿੱਲੀ) ੧. ਗੁਰਮੁਖ ਸਿੰਘ ਪੁਤਰ ਸ੍ਰ. ਸੁਰਜੀਤ ਸਿੰਘ ੨. ਮਨਵਿੰਦਰ ਸਿੰਘ ਪੁਤਰ ਸ੍ਰ. ਹਰੀ ਸਿੰਘ

ਤੀਸਰਾ ਸਥਾਨ - ਲੁਧਿਆਣਾ ੧. ਮਨਿੰਦਰ ਸਿੰਘ ਪੁਤਰ ਸ੍ਰ. ਅਵਤਾਰ ਸਿੰਘ ੨. ਸੁਖਵਿੰਦਰ ਸਿੰਘ ਪੁਤਰ ਸ੍ਰ. ਹਰਚੰਦ ਸਿੰਘ

ਦਿਮਾਗੀ ਕਸਰਤ ਪ੍ਰਤੀਯੋਗਤਾ -

*ਇਸ ਪ੍ਰਤੀਯੋਗਤਾ ਵਿਚ ੩੦ ਨੌਜਵਾਨਾਂ ਨੇ ਹਿੱਸਾ ਲਿਆ ਪਰ ਇਨਾਮ ਜੇਤੂ ਨੌਜਵਾਨ ਰਹੇ -*

ਪਹਿਲਾ ਸਥਾਨ - ਜਸਕਰਨ ਸਿੰਘ ਪੁਤਰ ਸ੍ਰ. ਜਸਪਾਲ ਸਿੰਘ ਫਗਵਾੜਾ

ਦੂਸਰਾ ਸਥਾਨ - ਓਂਕਾਰ ਸਿੰਘ ਪੁਤਰ ਸ੍ਰ. ਤਰਲੋਚਨ ਸਿੰਘ ਲੁਧਿਆਣਾ

ਨਾਮ ਸਿਮਰਨ ਤੇ ਕੀਰਤਨ -

ਦੁਪਹਿਰੇ ੧-੪੫ ਤੋਂ ੩-੧੫ ਤੱਕ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਨਾਮ ਸਿਮਰਨ ਹੋਇਆ, ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਟੇਪ ਰਿਕਾਰਡ ਉਪਦੇਸ਼ ਅਤੇ ਕੀਰਤਨ ਹੋਇਆ । ਕੀਰਤਨ ਹਜ਼ੂਰੀ ਰਾਗੀਆਂ ਕੀਤਾ ।

ਨਿਤਨੇਮ-ਕੀਰਤਨ ਉਪਰੰਤ ਵਿਦਿਅਕ ਜਥਿਆਂ ਦੇ ਨੌਜਵਾਨਾਂ ਵਿਚ ਨੀਲਾ ਕਾਲਾ ਤੇ ਸਫੈਦ ਉਤੇ ਵੀਚਾਰ ਗੋਸ਼ਟੀ ਹੋਈ । ਹਰੇਕ ਨੌਜਵਾਨ ਨੂੰ ਆਪਣੇ ਵਿਚਾਰ ਸ਼ਰੇਆਮ ਪੇਸ਼ ਕਰਨ ਦੀ ਖੁਲ੍ਹ ਸੀ ।

ਸਾਲਾਨਾ ਰਿਪੋਰਟਾਂ ਤੇ ਬਹਿਸ -

ਨਾਮਧਾਰੀ ਵਿਦਿਅਕ ਜਥਿਆਂ ਦੀਆਂ ਸਾਲਾਨਾ ਰਿਪੋਰਟਾਂ ਤੇ ਵਿਚਾਰ ਵਟਾਂਦਰਾ ਹੋਇਆ ਜੋ ਸਾਲ ਭਰ ਵਿਚ ਉਹਨਾਂ ਕੰਮ ਕੀਤਾ ਉਹਨਾਂ ਨੂੰ ਦੂਸਰਿਆਂ ਸਾਹਮਣੇ ਰਖਿਆ ਗਿਆ ।

ਸੰਗੀਤ ਪ੍ਰਤੀਯੋਗਤਾ-

ਅੱਜ ਸ਼ਾਮ ਨੂੰ ਵਿਸ਼ਵ ਨਾਮਧਾਰੀ ਵਿਦਿਅਕ ਜਥੇ ਵਲੋਂ ਸੰਗੀਤ ਪ੍ਰਤੀਯੋਗਤਾ ਕਰਵਾਈ ਗਈ । ਇਸ ਵਿਚ ਜੂਨੀਅਰ ਅਤੇ ਸੀਨੀਅਰ ੪੦ ਨੌਜਵਾਨਾਂ ਨੇ ਹਿੱਸਾ ਲਿਆ । ਸੰਗੀਤ ਪ੍ਰਤੀਯੋਗਤਾ ਦੇ ਜੱਜ ਸਨ ਸ੍ਰੀਮਤੀ ਕਮਲ ਕਾਂਤ ਅਤੇ ਸ੍ਰੀਮਤੀ ਫਰਜਾਨਾ ਸੁੰਦਰ ਨਗਰ ਤੋਂ । ਵਿਜੇਤਾ ਇਸ ਪ੍ਰਕਾਰ ਰਹੇ -

ਢੋਲਕੀ ਜੂਨੀਅਰ -

ਪਹਿਲਾ ਸਥਾਨ - ਕਾਕਾ ਬਸੰਤ ਸਿੰਘ ਪੁਤਰ ਸ੍ਰ. ਬਲਬੀਰ ਸਿੰਘ ਨਵਾਂ ਸ਼ਹਿਰ

ਦੂਸਰਾ ਸਥਾਨ - ਕਾਕਾ ਬਲਜਿੰਦਰ ਸਿੰਘ ਪੁਤਰ ਸ੍ਰ. ਸੰਤੋਖ ਸਿੰਘ ਨਵਾਂ ਸ਼ਹਿਰ

ਤੀਸਰਾ ਸਥਾਨ - ਕਾਕਾ ਗੁਰਚਰਨ ਸਿੰਘ ਸ੍ਰੀ ਭੈਣੀ ਸਾਹਿਬ

ਢੋਲਕੀ ਸੀਨੀਅਰ -

ਪਹਿਲਾ ਸਥਾਨ - ਗੁਰਦੀਪ ਸਿੰਘ ਪੁਤਰ ਸ੍ਰ. ਜੁਗਿੰਦਰ ਸਿੰਘ ਜਲੰਧਰ ਦਿਹਾਤੀ

ਦੂਸਰਾ ਸਥਾਨ - ਮਨਮੋਹਨ ਸਿੰਘ ਜਮੁਨਾ ਨਗਰ

ਤੀਸਰਾ ਸਥਾਨ - ਗੁਰਜੀਤ ਸਿੰਘ ਸਾਹਿਬਪੁਰਾ-ਦਿੱਲੀ

ਤਬਲਾ ਜੂਨੀਅਰ -

ਪਹਿਲਾ ਸਥਾਨ - ਕਾਕਾ ਗੁਰਿੰਦਰ ਸਿੰਘ ਜਲੰਧਰ

ਦੂਸਰਾ ਸਥਾਨ - ਕਾਕਾ ਗਿਆਨ ਸਿੰਘ ਰਮੇਸ਼ ਨਗਰ ਦਿੱਲੀ

ਤੀਸਰਾ ਸਥਾਨ - ਕਾਕਾ ਮਨਜਿੰਦਰ ਸਿੰਘ ਜਲੰਧਰ ਦਿਹਾਤੀ

ਤਬਲਾ ਸੀਨੀਅਰ -

ਪਹਿਲਾ ਸਥਾਨ - ਬਲਬੀਰ ਸਿੰਘ ਰਮੇਸ਼ ਨਗਰ ਦਿੱਲੀ

ਦੂਸਰਾ ਸਥਾਨ - ਸਰਵ ਸੁਖਪਾਲ ਸਿੰਘ ਮੰਡੀ

ਤੀਸਰਾ ਸਥਾਨ - ਰਾਜਿੰਦਰ ਸਿੰਘ ਜਲੰਧਰ

ਦਿਲਰੁਬਾ-ਸਿਤਾਰ-

ਪਹਿਲਾ ਸਥਾਨ - ਗੁਰਦੀਪ ਸਿੰਘ ਜਲੰਧਰ ਦਿਹਾਤੀ

ਦੂਸਰਾ ਸਥਾਨ - ਗੁਰਜੀਤ ਸਿੰਘ ਸਾਹਿਬਪੁਰਾ-ਦਿੱਲੀ

ਵੋਕਲ ਜੂਨੀਅਰ -

ਪਹਿਲਾ ਸਥਾਨ - ਕਾਕਾ ਸਾਜਨ ਸਿੰਘ ਰਮੇਸ਼ ਨਗਰ-ਦਿੱਲੀ

ਦੂਸਰਾ ਸਥਾਨ - ਕਾਕਾ ਹਰਵਿੰਦ ਸਿੰਘ ਸ੍ਰੀ ਭੈਣੀ ਸਾਹਿਬ

ਤੀਸਰਾ ਸਥਾਨ - ਕਾਕਾ ਸਰੂਪ ਸਿੰਘ ਲੁਧਿਆਣਾ

ਵੋਕਲ ਸੀਨੀਅਰ -

ਪਹਿਲਾ ਸਥਾਨ - ਗੁਰਦੀਪ ਸਿੰਘ ਜਲੰਧਰ ਦਿਹਾਤੀ

ਦੂਸਰਾ ਸਥਾਨ - ਗੁਰਬਖਸ਼ ਸਿੰਘ ਲੁਧਿਆਣਾ

ਤੀਸਰਾ ਸਥਾਨ - ਭੁਪਿੰਦਰ ਸਿੰਘ ਜਲੰਧਰ

੯ ਜੂਨ ਸੰਮੇਲਨ ਦਾ ਤੀਸਰਾ ਦਿਨ-

ਅੰਮ੍ਰਿਤ ਵੇਲੇ ਆਸਾ ਦੀ ਵਾਰ ਗੁਟਕਰ ਵਿਖੇ ਹੀ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਹਜ਼ੂਰੀ ਰਾਗੀਆਂ ਨੇ ਲਗਾਈ। ਉਪਰੰਤ ਸ਼ੁੱਧ ਪਾਠ ਸਿਖਲਾਈ ਮਾਸਟਰ ਦਰਸ਼ਨ ਸਿੰਘ ਨੇ ਦਿੱਤੀ। ਫਿਰ ਨੌਜਵਾਨਾਂ ਨੂੰ ਟੈਕਸਾਂ ਬਾਰੇ, ਬੈਂਕ ਬਾਰੇ, ਸਿਹਤ ਬਾਰੇ ਅਤੇ ਨਾਮਧਾਰੀ ਨੌਜਵਾਨਾਂ ਦੇ ਸ੍ਰੀ ਸਤਿਗੁਰੂ ਜੀ ਪ੍ਰਤੀ ਫਰਜ਼ਾਂ ਬਾਰੇ ਜਾਣਕਾਰੀ ਦਿੱਤੀ ਗਈ।

ਇਸ ਤੋਂ ਬਾਅਦ ਜਲ-ਪਾਣੀ ਤੇ ਅਰਾਮ ਵਾਸਤੇ ਸਮਾਂ ਕੱਢਿਆ। ਅਰਾਮ ਉਪਰੰਤ ਅੱਜ ਫਿਰ ਨਾਮਧਾਰੀ ਵਿਦਿਅਕ ਜਥਿਆਂ ਦੀ ਸਾਲਾਨਾ ਰਿਪੋਰਟਾਂ ਤੇ ਬਹਿਸ ਹੋਈ।

ਅਰਦਾਸ ਰਹਿਤਨਾਮਾ ਪ੍ਰਤੀਯੋਗਤਾ-

੫ ਤੋਂ ੧੦ ਸਾਲ ਦੇ ਬੱਚਿਆਂ ਦੀ ਅਰਦਾਸ ਅਤੇ ਰਹਿਤਨਾਮਾ ਪਾਤਸ਼ਾਹੀ ੧੨, ਕੰਠੋਂ ਯਾਦ ਪ੍ਰਤੀਯੋਗਤਾ ਕਰਵਾਈ ਗਈ। ਇਸ ਵਿਚ ੨੦ ਬੱਚਿਆਂ ਨੇ ਹਿੱਸਾ ਲਿਆ :

ਪਹਿਲਾ ਸਥਾਨ - ਕਾਕਾ ਦਿਆਲ ਸਿੰਘ ਪੁਤਰ ਸ੍ਰ. ਦਲਜੀਤ ਸਿੰਘ ਸਾਹਿਬਪੁਰਾ-ਦਿੱਲੀ (ਰਹਿਤਨਾਮਾ)

ਦੂਸਰਾ ਸਥਾਨ - ਕਾਕਾ ਲੱਖਾ ਸਿੰਘ ਪੁਤਰ ਸ੍ਰ. ਲਖਵੀਰ ਸਿੰਘ (ਅਰਦਾਸ)

ਤੀਸਰਾ ਸਥਾਨ - ਕਾਕਾ ਜਸਪਾਲ ਸਿੰਘ ਪੁਤਰ ਸ੍ਰ. ਸਵਿੰਦਰ ਸੰਘ (ਅਰਦਾਸ)

ਹੌਂਸਲਾ ਵਧਾਊ - ਕਾਕਾ ਜਤਿੰਦਰ ਸਿੰਘ ਪੁਤਰ ਸ੍ਰ. ਬਲਵੰਤ ਸਿੰਘ ਸੰਤ ਨਗਰ
ਕਾਕਾ ਹਰਵਿੰਦਰ ਸਿੰਘ ਪੁਤਰ ਸ੍ਰ. ਰਣਜੀਤ ਸਿੰਘ
ਕਾਕਾ ਬਘੇਲ ਸਿੰਘ ਪੁਤਰ ਸ੍ਰ. ਬਲਜੀਤ ਸਿੰਘ ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ ਸ੍ਰੀ ਭੈਣੀ ਸਾਹਿਬ

ਜੂਨੀਅਰ ਪੇਂਟਿੰਗ ਪ੍ਰਤੀਯੋਗਤਾ-

ਇਸ ਪ੍ਰਤੀਯੋਗਤਾ ਵਿਚ ੫੯ ਬੱਚਿਆਂ ਨੇ ਹਿੱਸਾ ਲਿਆ ਇਹ ਪ੍ਰਤੀਯੋਗਤਾ ਕੇਵਲ ਜੂਨੀਅਰ ਨੌਜਵਾਨਾਂ ਵਾਸਤੇ ਸੀ। ਇਸ ਵਿਚ ਜੇਤੂ ਰਹਿਣ ਵਾਲੇ ਹੇਠ ਲਿਖੇ ਅਨੁਸਾਰ ਹਨ -

ਪਹਿਲਾ ਸਥਾਨ - ਗੁਰਰਾਜ ਸਿੰਘ ਪੁਤਰ ਨਿਰਮਲ ਸਿੰਘ ਸ੍ਰੀ ਭੈਣੀ ਸਾਹਿਬ

ਦੂਸਰਾ ਸਥਾਨ - ਨਵੀਨਜੋਤ ਸਿੰਘ ਸਾਹਿਬਪੁਰਾ-ਦਿੱਲੀ

ਤੀਸਰਾ ਸਥਾਨ - ਜੋਤੀ ਸਰੂਪ ਸਿੰਘ ਫਰੀਦਬਾਦ

ਹੌਸਲਾ ਵਧਾਊ - ਤਰਲੋਕ ਸਿੰਘ ਚੰਡੀਗੜ੍ਹ ਦੁਪਹਿਰੇ ਨਾਮ ਸਿਮਰਨ ਉਪਰੰਤ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਦਿੱਲੀ ਦੇ ਵਿਦਿਅਕ ਜਥੇ ਦੀਆਂ ਬੀਬੀਆਂ ਨੇ ਕੀਰਤਨ ਕੀਤਾ ਅਤੇ ਸੱਚੇ ਪਾਤਸ਼ਾਹ ਜੀ ਦੀਆਂ ਖੁਸ਼ੀਆਂ ਪ੍ਰਾਪਤ ਕੀਤੀਆਂ ।

**ਗੁਰਬਾਣੀ ਅੰਤਾਖਰੀ ਪ੍ਰਤੀਯੋਗਤਾ -**

ਗੁਰਬਾਣੀ ਅੰਤਾਖਰੀ ਪ੍ਰਤੀਯੋਗਤਾ ਸਿਰਫ ਸੀਨੀਅਰ ਨੌਜਵਾਨਾਂ ਵਾਸਤੇ ਸੀ । ਇਹ ਸ੍ਰੀ ਆਦਿ ਗ੍ਰੰਥ ਸਾਹਿਬ ਅਤੇ ਸ੍ਰੀ ਦਸਮ ਗ੍ਰੰਥ ਸਾਹਿਬ ਵਿਚੋਂ ਕਰਵਾਈ ਗਈ ਇਸ ਵਿਚ ੧੧ ਟੀਮਾਂ ਨੇ ਭਾਗ ਲਿਆ । ਜੇਤੂ ਟੀਮਾਂ ਇਸ ਪ੍ਰਕਾਰ ਰਹੀਆਂ -

ਪਹਿਲਾ ਸਥਾਨ - ਅਮੋਲਕ ਸਿੰਘ ਹਰਦੀਪ ਸਿੰਘ ਸ੍ਰੀ ਭੈਣੀ ਸਾਹਿਬ

ਦੂਸਰਾ ਸਥਾਨ - ਗੁਰਭਜਨ ਸਿੰਘ ਗੁਰਸੇਵ ਸਿੰਘ ਸੰਤ ਨਗਰ (ਸਰਸਾ)

ਤੀਸਰਾ ਸਥਾਨ - ਗੁਰਮੁਖ ਸਿੰਘ ਮਨਵਿੰਦਰ ਸਿੰਘ ਸਾਹਿਬਪੁਰਾ ਦਿੱਲੀ

**ਕਵੀ ਦਰਬਾਰ -**

ਅੱਜ ਸ਼ਾਮ ਨੂੰ ਇਕ ਕਵੀ ਦਰਬਾਰ ਕੀਤਾ ਗਿਆ । ਇਸ ਕਵੀ ਦਰਬਾਰ ਦੀ ਸਮੱਸਿਆ ਸੀ "ਹਿੰਦੂ ਅਤੇ ਸਿੱਖ ਦੋਵੇਂ ਇਕ ਜਿੰਦ ਜਾਨ ਨੇ"

**ਇਨਾਮ ਵੰਡ ਸਮਾਰੋਹ -**

ਅੱਜ ਸ਼ਾਮ ਨੂੰ ਸ੍ਰੀ ਸਤਿਗੁਰੂ ਜੀ ਆਪਣੇ ਪਵਿੱਤਰ ਹਸਤ ਕਮਲਾਂ ਦੁਆਰਾ ਸੰਮੇਲਨ ਦੌਰਾਨ ਹੋਈਆਂ ਪ੍ਰਤੀਯੋਗਤਾਵਾਂ ਵਿਚੋਂ ਜੇਤੂਆਂ ਨੂੰ ਇਨਾਮ ਵੰਡਣ ਦੀ ਬਖਸ਼ਸ਼ ਕੀਤੀ । ਇਨਾਮ ਵੰਡਣ ਤੋਂ ਪਹਿਲਾਂ ਪ੍ਰੋਫੈਸਰ ਕਰਤਾਰ ਸਿੰਘ ਕਾਲੜਾ ਨੇ ਇਕ ਕਵਿਤਾ ਸੁਣਾਈ, ਤੇ ਕਵਿਤਾ ਬਾਰੇ ਬੋਲਦਿਆਂ ਕਿਹਾ ਸੱਚੀ ਕਵਿਤਾ ਇਕ ਸਾਧ ਦੇ ਬਚਨ ਵਾਂਗ ਅਟਲ ਹੁੰਦੀ ਹੈ ਤੇ ਇਹ ਦਿਲ ਦੀ ਗੱਲ ਹੁੰਦੀ ਹੈ ।

ਪ੍ਰਧਾਨ ਗੁਰਮੁਖ ਸਿੰਘ ਨੇ ਵਿਦਿਅਕ ਜਥੇ ਦੀ ਸਾਲਾਨਾ ਕਾਰਗੁਜ਼ਾਰੀ ਤੇ ਇਕ ਝਾਤ ਪੁਆਈ ਅਤੇ ਦੱਸਿਆ ਕਿ ਪਿਛਲੇ ਸਾਲ ੧੩੦੦ ਡੈਲੀਗੇਟਾਂ ਨੇ ਸੰਮੇਲਨ ਵਿਚ ਭਾਗ ਲਿਆ ਸੀ ਤੇ ਉਹਨਾਂ ਵਿਚੋਂ ੧੩੪ ਨੌਜਵਾਨ ਰੋਜ਼ਾਨਾ ਪੰਜ ਬਾਣੀਆਂ ਦਾ ਪਾਠ ਤੇ ਇਕ ਘੰਟਾ ਨਾਮ ਸਿਮਰਨ ਕਰਨ ਲਗ ਪਏ ਹਨ । ਉਹਨਾਂ ਹੋਰ ਕਿਹਾ ਕਿ ਇਸ ਸਾਲ ਤੋਂ ਨੌਜਵਾਨ ਸੋਧ ਮਰਿਯਾਦਾ ਵੱਲ ਜ਼ਿਆਦਾ ਖਿਆਲ ਦੇਣ ਤੇ ਸਤਿਗੁਰਾਂ ਦੀਆਂ ਖੁਸ਼ੀਆਂ ਪ੍ਰਾਪਤ ਕਰਨ । ਜਿਹੜੇ ਇਸ ਸਾਲ ਇਨਾਮ ਨਹੀਂ ਜਿਤ ਸਕੇ ਉਹ ਹੁਣ ਤੋਂ ਹੀ ਕੋਸ਼ਿਸ਼ ਕਰਨ ਕਿ ਅਗਲੇ ਸਾਲ ਇਨਾਮ ਜਿਤ ਸਕਣ ।

**ਸਰਵੋਤਮ ਜਥਾ ਪੁਰਸ਼ਕਾਰ -**

ਇਸ ਸਾਲ ਸਰਵੋਤਮ ਜਥਾ ਲੁਧਿਆਣੇ ਦਾ ਰਿਹਾ । ਸ੍ਰੀ ਸਤਿਗੁਰੂ ਜੀ ਲੁਧਿਆਣੇ ਦੇ ਨਾਮਧਾਰੀ ਵਿਦਿਅਕ ਜਥੇ ਨੂੰ ਸਰਵੋਤਮ ਜਥਾ ਪੁਰਸਕਾਰ ਦੇਣ ਦੀ ਕਿਰਪਾਲਤਾ ਕੀਤੀ ।

**ਸਰਵੋਤਮ ਮੈਂਬਰ -**

ਵਿਸ਼ਵ ਨਾਮਧਾਰੀ ਵਿਦਿਅਕ ਜਥੇ ਦੇ ੩੪ਵੇਂ ਸਾਲਾਨਾ ਸੰਮੇਲਨ ਵਿਚੋਂ ਸਰਵੋਤਮ ਮੈਂਬਰ ਕਾਕਾ ਆਸਾ ਸਿੰਘ ਪੁਤਰ ਸੰਤ ਅਮਰੀਕ ਸਿੰਘ, ਅੰਮ੍ਰਿਤਸਰ ਰਿਹਾ । ਸ੍ਰੀ ਸਤਿਗੁਰੂ ਜੀ ਉਸਨੂੰ ਪੁਰਸਕਾਰ ਦੇ ਕੇ ਨਿਵਾਜਿਆ ।

**ਅਨੁਸ਼ਾਸਤ ਜਥੇ -**

ਇਸ ਸਾਲ ਦੋ ਜਥਿਆਂ ਚੰਡੀਗੜ੍ਹ ਅਤੇ ਸਾਹਿਬਪੁਰਾ-ਦਿੱਲੀ ਨੂੰ ਅਨੁਸ਼ਾਸਤ ਜਥਾ ਪੁਰਸਕਾਰ ਸ੍ਰੀ ਸਤਿਗੁਰੂ ਜੀ ਦੇ ਕਰ ਕਮਲਾਂ ਦੁਆਰਾ ਪ੍ਰਾਪਤ ਹੋਏ । ਇਹ ਦੋਵੇਂ ਜਥੇ ਪੂਰੇ ਸੰਮੇਲਨ ਦੌਰਾਨ ਪੂਰੇ ਅਨੁਸ਼ਾਸਨ ਅਨੁਸਾਰ ਰਹੇ ।

**ਸਨਮਾਨ ਚਿੰਨ੍ਹ -**

ਸ੍ਰੀ ਸਤਿਗੁਰੂ ਜੀ ਨੇ ਆਪਣੇ ਹਸਤ ਕਮਲਾਂ ਦੁਆਰਾ ਹੇਠ ਲਿਖੇ ਸਜਣਾਂ ਨੂੰ ਉਹਨਾਂ ਦੇ ੩੪ਵੇਂ ਸੰਮੇਲਨ ਦੌਰਾਨ

ਦਿੱਤੀਆਂ ਸੇਵਾਵਾਂ ਬਦਲੇ ਸਨਮਾਨ ਚਿੰਨ੍ਹ ਦੇ ਕੇ ਨਿਵਾਜਿਆ । ਸ਼ਰਵ ਸ੍ਰੀ ਦਲਜੀਤ ਸਿੰਘ ਐਕਸੀਅਨ, ਕਮਲ ਕਾਂਤ ਐਨ.ਆਈ.ਐਸ., ਅਜੈਪਾਲ ਸਿੰਘ, ਸਰਵਸੁਖਪਾਲ ਸਿੰਘ, ਹਰਜੀਤ ਸਿੰਘ, ਹਰਦੀਪ ਸਿੰਘ, ਰਾਜਿੰਦਰਪਾਲ ਸਿੰਘ, ਸੂਬਾ ਜਸਬੀਰ ਸਿੰਘ, ਪ੍ਰੋਫੈਸਰ ਕਰਤਾਰ ਸਿੰਘ ਕਾਲੜਾ, ਸੂਬਾ ਸੁਰਿੰਦਰ ਕੌਰ ਖਰਲ, ਡਾਕਟਰ ਜੈਇੰਦਰ ਪਾਲ ਸਿੰਘ ।

**ਪਵਿੱਤਰ ਉਪਦੇਸ਼ –**

ਇਨਾਮ ਵੰਡਣ ਉਪਰੰਤ ਸ੍ਰੀ ਸਤਿਗੁਰੂ ਜੀ ਆਪਣੇ ਪਵਿੱਤਰ ਮੁਖਾਰਬਿੰਦ ਤੋਂ ਸਾਧ ਸੰਗਤ ਨੂੰ ਉਪਦੇਸ਼ ਦੇਣ ਦੀ ਕਿਰਪਾ ਕੀਤੀ ਜਿਸਦਾ ਸਾਰਅੰਸ਼ ਦੇ ਰਿਹਾ ਹਾਂ । ਆਪ ਜੀ ਨੇ ਫੁਰਮਾਇਆ ਕਿ ਜਿਵੇਂ ਗੁਰਮੁਖ ਸਿੰਘ ਨੇ ਹੁਣੇ ਦਸਿਆ ਹੈ ਕਿ ੧੩੪ ਨੌਜਵਾਨ ਰੋਜ਼ਾਨਾਂ ਪੰਜ ਬਾਣੀਆਂ ਦਾ ਪਾਠ ਤੇ ਇਕ ਘੰਟਾ ਨਾਮ ਸਿਮਰਨ ਕਰਨ ਲਗ ਪਏ ਹਨ ਏਸੇ ਤਰ੍ਹਾਂ ਬਾਕੀ ਨੌਜਵਾਨ ਵੀ ਏਸ ਪਾਸੇ ਭਜਨ-ਬਾਣੀ ਕਰਨ ਦੀ ਕੋਸ਼ਿਸ਼ ਕਰੋ । ਮਰਿਯਾਦਾ ਰੱਖੋ, ਨਲਕੇ ਦਾ ਪਾਣੀ ਛੱਡੋ, ਪਹਿਰਾਵਾ ਨਾਮਧਾਰੀ ਰੱਖੋ ਤੇ ਬਾਣੀ ਕੰਠ ਕਰੋ ।

ਹਰ ਨਾਮਧਾਰੀ ਕੋਲ ਇਕ-ਇਕ ਨਾਮਧਾਰੀ ਨਿਤਨੇਮ (ਗੁਟਕਾ) ਜ਼ਰੂਰ ਹੋਣਾ ਚਾਹੀਦਾ ਏ । ਉਸ ਵਿਚੋਂ ਰਹਿਤਨਾਮਾ ਹਰ ਰੋਜ਼ ਪੜ੍ਹਿਆ ਕਰੋ । ਗੁਰਬਾਣੀ ਦਾ ਸਤਿਕਾਰ ਕਰੋ ਜਿਸਨੇ ਸਾਡਾ ਜੀਵਨ ਬਨਾਉਣਾ ਹੈ । ਰੁਮਾਲਾ ਓਦੋਂ ਚੜ੍ਹਾਓ ਜਦੋਂ ਲੋੜ ਹੋਵੇ । ਬਿਨਾਂ ਲੋੜ ਤੋਂ ਰੁਮਾਲਾ ਨਾ ਚੜ੍ਹਾਓ ਸਗੋਂ ਉਹ ਹੀ ਪੈਸੇ ਗਰੀਬਾਂ ਤੇ ਖਰਚ ਕਰੋ । ਉਹਨਾਂ ਨੂੰ ਰੋਟੀ ਦਿਓ, ਕਪੜਾ ਲੈ ਦਿਓ ਜਿਸ ਨਾਲ ਤੁਹਾਡੇ ਪੈਸੇ ਠੀਕ ਥਾਂ ਲੱਗ ਸਕਣ ।

ਆਪ ਜੀ ਹੋਰ ਫੁਰਮਾਇਆ ਕਿ ਜੁੱਤੀ ਤੇ ਸੂਟ ਓਨੇ ਰੱਖੋ ਜਿੰਨੀਆਂ ਦੀ ਲੋੜ ਹੈ । ਸਤਿਗੁਰੂ ਰਾਮ ਸਿੰਘ ਨੇ ਗ੍ਰਿਸਤੀ ਵਾਸਤੇ ਢਾਈ ਮਾਲਾ ਤੇ ਬਿਹੰਗਮ ਵਾਸਤੇ ਪੰਜ ਮਾਲਾ ਭਜਨ ਦੀਆਂ ਕਰਨ ਦਾ ਹੁਕਮ ਦਿੱਤਾ ਹੈ ।

ਸਤਿਗੁਰੂ ਰਾਮ ਸਿੰਘ ਜੀ ਦਰਸ਼ਨ ਦੇਣੇ ਨੇ ਪਰ ਜਦੋਂ ਉਹਨਾਂ ਦੀ ਰਜ਼ਾ ਹੋਣੀ ਏ ਦਰਸ਼ਨ ਓਦੋਂ ਹੀ ਹੋਣੇ ਨੇ।

ਅਖੀਰ ਵਿਚ ਆਪ ਜੀ ਫੁਰਮਾਇਆ ਕਿ ਜਿਹਨਾਂ ਘਰਾਂ ਨੂੰ ਜਾਣੈ ਉਹ ਜਾਣ ਉਹਨਾਂ ਨੂੰ ਖੁਸ਼ੀਆਂ ਨੇ, ਘਰਾਂ ਨੂੰ ਜਾਂਦਿਆਂ ਰਸਤੇ ਵਿਚ ਨਾਮ ਸਿਮਰਨ ਜਪਦੇ ਜਾਓ ਤਾਂਕਿ ਇਹ ਘੜੀਆਂ ਲੇਖੇ ਲਗ ਸਕਣ । ੧੦ ਜੂਨ ੧੯੯੯

**ਆਖਰੀ ਦਿਨ–**

ਅੰਮ੍ਰਿਤ ਵੇਲੇ ਆਸਾ ਦੀ ਵਾਰ ਗੁਟਕਰ (ਮੰਡੀ) ਵਿਖੇ ਹੀ ਲੱਗੀ । ਆਸਾ ਦੀ ਵਾਰ ਦਾ ਕੀਰਤਨ ਹਜ਼ੂਰੀ ਰਾਗੀਆਂ ਨੇ ਕੀਤਾ । ਉਪਰੰਤ ਸਾਧ ਸੰਗਤ ਵਲੋਂ ੧੧੨ ਸਾਧਾਰਨ ਪਾਠਾਂ ਦੇ ਭੋਗ ਭਾਵਨਾਵਾਂ ਅਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ ਪਵਾਏ ਗਏ । ਇਸ ਤੋਂ ਬਿਨਾਂ ਭਗਉਤੀਆਂ ਦੀਆਂ ਮਾਲਾ, ਭਜਨ ਦੀਆਂ ਮਾਲਾਂ, ਚੌਪਈ ਦੇ ਪਾਠ ਉਗਰਦੰਤੀ ਦੇ ਪਾਠ ਆਦਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ ਕੀਤੇ ਗਏ । ਪਾਠਾਂ ਦੇ ਭੋਗਾਂ ਨਾਲ ਹੀ ੩੪ਵੇਂ ਵਿਦਿਅਕ ਸੰਮੇਲਨ ਦੀ ਸਮਾਪਤੀ ਹੋ ਗਈ ।

**ਸੇਵਾਦਾਰਾਂ ਦਾ ਧੰਨਵਾਦ –**

ਉਹ ਸੇਵਾਦਾਰ ਜੋ ਕਿਸੇ ਵੀ ਤਰ੍ਹਾਂ ਨੌਜਵਾਨਾਂ ਦੇ ੩੪ਵੇਂ ਤੇ ਬੀਬੀਆਂ ਦੇ ੧੯ਵੇਂ ਸਾਲਾਨਾ ਸੰਮੇਲਨ ਵਿਚ ਸੇਵਾ ਕਰਦੇ ਰਹੇ, ਖਾਸ ਕਰਕੇ ਸੁੰਦਰ ਨਗਰ ਤੇ ਮੰਡੀ ਦੀ ਸਾਧ ਸੰਗਤ ਤੇ ਵਿਦਿਅਕ ਜਥੇ ਜਿਨ੍ਹਾਂ ਤਨ, ਮਨ ਤੇ ਧਨ ਕਰਕੇ ਦਿਨ ਰਾਤ ਇਕ ਕਰੀ ਰੱਖਿਆ, ਇਹਨਾਂ ਦੀ ਸੇਵਾ ਦਾ ਤਾਂ ਕਹਿਣਾ ਹੀ ਕੀ ਰੋਜ਼ਾਨਾ ਛੱਕਣ ਲਈ ਤਰ੍ਹਾਂ ਤਰ੍ਹਾਂ ਦੇ ਸਾਧ ਸੰਗਤ ਨੂੰ ਪਦਾਰਥ ਮਿਲਦੇ, ਆਉਣ ਜਾਣ ਲਈ ਕਾਰਾਂ, ਜੀਪਾਂ, ਬੱਸਾਂ ਦਾ ਪੂਰਾ ਪ੍ਰਬੰਧ ਰਿਹਾਇਸ਼ ਲਈ ਸਭ ਦੇ ਦਰਵਾਜ਼ੇ ਖੁਲ੍ਹੇ ਹੋਏ । ਸੰਮੇਲਨ ਤੋਂ ਬਾਅਦ ਘਰਾਂ ਨੂੰ ਜਾਣ ਵੇਲੇ ਸਾਰਿਆਂ ਨੂੰ ਲੰਗਰ ਪੈਕ ਕਰਕੇ ਦੇਣਾ । ਮਨੀਕਰਨ, ਕੁਲੂ, ਮਨਾਲੀ ਜਾਣ ਵਾਲਿਆਂ ਨੂੰ ਅਰਜ ਕੀਤੀ ਗਈ ਕਿ ਉਹ ਵਾਪਸੀ ਤੇ ਫਿਰ ਲੰਗਰ ਛਕ ਕੇ ਜਾਣ । ਪਹਾੜੀ ਇਲਾਕਾ ਹੋਣ ਕਰਕੇ ਭਾਵੇਂ ਕਈ ਮੁਸ਼ਕਲਾਂ ਹੋਈਆਂ ਹੋਣਗੀਆਂ ਪ੍ਰਬੰਧਕਾਂ ਨੂੰ ਪਰ ਉਹਨਾਂ ਉਹ ਖਿੜੇ ਮੱਥੇ ਪ੍ਰਵਾਨ ਕੀਤੀਆਂ ।

ਮੰਡੀ ਵਾਲਿਆਂ ਦੀ ਸੇਵਾ ਭਾਵਨਾ ਤੇ ਖੁਸ਼ ਹੋ ਕੇ ਲੋਕ ਘਰਾਂ ਨੂੰ ਜਾਂਦੇ ਕਹਿ ਰਹੇ ਸਨ ਕਿ ਜੋ ਸੁੰਦਰ ਨਗਰ ਤੇ ਮੰਡੀ ਵਾਲਿਆਂ ਸੇਵਾ ਕੀਤੀ ਹੈ ਇਸਦਾ ਕੋਈ ਮੁਕਾਬਲਾ ਨਹੀਂ ਕਰ ਸਕਦਾ ।

ਜੇ ਸੇਵਾਦਾਰਾਂ ਦੇ ਨਾਂ ਲਿਖੀਏ ਤਾਂ ਰਿਪੋਰਟ ਦਾ ਹਿੱਸਾ ਹੋਰ ਬਹੁਤ ਵੱਧ ਜਾਂਦਾ ਹੈ ਸੋ ਏਥੇ ਹੀ ਸਮਾਪਤ ਕਰਦਾ ਹੋਇਆ ਲਿਖਦਾ ਹਾਂ ਕਿ ਸਾਰੇ ਹੀ ਸੇਵਾਦਾਰ ਧੰਨਵਾਦ ਦੇ ਪਾਤਰ ਹਨ ਜਿਹਨਾਂ ਨੇ ਸੇਵਾ ਕਰਕੇ ਸਤਿਗੁਰਾਂ ਦੀਆਂ ਖੁਸ਼ੀਆਂ ਪ੍ਰਾਪਤ ਕੀਤੀਆਂ ਹਨ ।

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥



# ਜਿਵ ਤੂ ਰਖਹਿ ਤਿਵ ਰਹਉ

ਕਈ ਘਟਨਾਵਾਂ ਤੇ ਕਈ ਸੰਸਮਰਣ ਇਹੋ ਜਿਹੇ ਹੁੰਦੇ ਹਨ ਜੋ ਕਿ ਹੱਥ ਦੀਆਂ ਲਕੀਰਾਂ ਵਾਂਗ ਸਾਡੇ ਜੀਵਨ ਤੇ ਅਸਰ ਛੱਡ ਦਿੰਦੇ ਹਨ, ਜੋ ਕਿ ਮਿਟਾਏ ਨਹੀਂ ਮਿਟਦੇ ।

ਮੈ ਬਹੁਤ ਸਮਾਂ ਪਹਿਲਾਂ ਇਕ ਪੁਸਤਕ "ਪਹਿਲਾਂ ਮਰਨ ਕਬੂਲਿ" (ਲੇਖਕ-ਸੰਤ ਇੰਦਰ ਸਿੰਘ ਚਕਰਵਰਤੀ) ਪੜੀ ਸੀ ਉਸ ਦਾ ਇਕ ਅੰਸ਼ ਪਾਠਕਾਂ ਸਨਮੁਖ ਪ੍ਰਸਤੁਤ ਕਰ ਰਹੀ ਹਾਂ। ਪ੍ਰਸੰਗ ਇਸ ਪ੍ਰਕਾਰ ਹੈ :-

ਇਕ ਵਾਰ ਸਤਿਗੁਰੂ ਰਾਮ ਸਿੰਘ ਜੀ ਨੇ ਆਸਾ ਦੀ ਵਾਰ ਦੀ ਸਮਾਪਤੀ ਉਪਰਾਂਤ ਬੀਬੀ ਨੰਦਾ ਤੇ ਬੀਬੀ ਭਾਗੋ ਨੂੰ ਆਗਿਆ ਕੀਤੀ ਕਿ ਚਰਨ ਧੋਣ ਦੀ ਸਮਗ੍ਰੀ ਤਿਆਰ ਕਰੋ । ਮਾਤਾ ਜੱਸਾ ਨੂੰ ਹੁਕਮ ਹੋਇਆ ਕਿ ਪਲੰਘ ਡਾਹ ਕੇ ਉਤੇ ਰੇਸ਼ਮੀ ਖੇਸ ਵਛਾਯੋ । ਚੋਜੀ ਸਤਿਗੁਰੂ ਆਪ ਹੀ ਗੜਵਾ ਫੜ ਸਾਹਮਣੇ ਵਾਲੇ ਰਸਤੇ ਤਿੱਖੀ ਚਾਲੇ ਪੈ ਟੁਰੇ । ਅੱਧ ਕੁ ਮੀਲ ਗਏ ਹੋਣਗੇ ਕਿ ਇਕ ਸਾਧੂ ਅਗੋਂ ਮਿਲਿਆ ਜੋ ਕਿ ਭੈਣੀ ਸਾਹਿਬ ਵੱਲ ਆ ਰਿਹਾ ਸੀ । ਸਤਿਗੁਰੂ ਜੀ ਨੇ ਉਸ ਸਾਧੂ ਦਾ ਬੜੀ ਵਿਨਮਰਤਾ ਨਾਲ ਅਭੀਵਾਦਨ ਕਰਦੇ ਹੋਏ ਇਸ ਵਾਕ ਨੂੰ ਸੰਪੂਰਨ ਕੀਤਾ -

"ਮਸਤਕ ਲਾਵਉਂ ਸਾਧ ਰੇਣ ਵਡ ਭਾਗੀ ਪਾਵਉ"

ਸਤਿਗੁਰੂ ਰਾਮ ਸਿੰਘ ਜੀ ਸਾਧੂ ਨੂੰ ਆਖਣ ਲੱਗੇ - "ਸੰਤ ਜੀ ਮੇਰੇ ਘਰ ਚਰਨ ਪਾ ਕੇ ਉਸਨੂੰ ਪਵਿੱਤਰ ਕਰੋ ।"

ਹੁਨ ਇੱਕ ਨਿਗਾਹ ਸਾਧੂ ਦੀ ਪ੍ਰਿਸ਼ਠਭੂਮੀ ਵੱਲ ਭੀ ਪਾਈਏ । ਅਸਲ ਵਿਚ ਇਹ ਸੰਨਿਆਸੀ, ਵੈਰਾਗੀ, ਉਦਾਸੀ, ਨਿਰਮਲੇ ਹਰ ਮੱਤ ਦੇ ਸਿਧ-ਸਾਧਿਕਾਂ ਮਗਰ ਫਿਰ ਚੁੱਕੇ ਸਨ ਪਰ ਮਨ ਅਟਡਿਠੇ ਪ੍ਰੀਤਮ ਦੇ ਬ੍ਰਿਹਾ ਵਿਚ ਹੀ ਵੇਦਨ ਕਰਦਾ ਰਹਿੰਦਾ । ਉਹਨਾਂ ਦਾ ਹਾਲ ਦੇਖ ਬਾਬਾ ਸਮੁੰਦ ਸਿੰਘ ਜੀ ਨੇ ਉਹਨਾਂ ਨੂੰ ਸਤਿਗੁਰੂ ਰਾਮ ਸਿੰਘ ਜੀ ਦੀ ਦੱਸ ਪਾਈ । ਹੁਣ ਸਾਧੂ ਨੇ ਭੈਣੀ ਸਾਹਿਬ ਦਾ ਰਸਤਾ ਫੜਿਆ । ਜਦ ਭੈਣੀ ਸਾਹਿਬ ਦੇ ਨੇੜੇ ਪੁੱਜੇ, ਦਿਲ ਵਿਚ ਖਿਆਲ ਆਯਾ, ਮੈਂ ਤਾਂ ਸਤਿਗੁਰੂ ਤਦ ਸਮਝਾਂਗਾ, ਜੇ ਅੱਗਲਵਾਂਢੀ ਰਾਹ ਵਿਚ ਆ ਕੇ ਦਰਸ਼ਨ ਦੇਣ । ਸਤਿਗੁਰੂ ਜੀ ਏਨ੍ਹਾਂ ਦੇ ਅੰਦਰ ਦੀ ਜਾਣ ਰਾਹ ਵਿਚ ਹੀ ਆ ਮਿਲੇ । ਸਾਧੂ ਨੇ ਨਿਮ੍ਰਤਾ ਨਾਲ ਉਨ੍ਹਾਂ ਤੋਂ ਸਤਿਗੁਰੂ ਰਾਮ ਸਿੰਘ ਜੀ ਦਾ ਪਤਾ ਪੁਛਿਆ । ਸਤਿਗੁਰੂ ਜੀ ਨੇ ਕਿਹ - "ਆਉ ਸੰਤ ਜੀ, ਲੈ ਚਲੀਏ ।"

ਸਾਧੂ ਨੂੰ ਰੇਸ਼ਮੀ ਚਾਦਰ ਵਿਛੇ ਪਲੰਗ ਉਤੇ ਵਿਠਾਇਆ ਦੋਹਾਂ ਬੀਬਆਂ ਨੇ ਪੈਰ ਧੋਤੇ, ਮਾਤਾ ਜੀ ਨੇ ਲੰਗਰ ਦੀ ਸੇਵਾ ਕੀਤੀ । ਜਦ ਨਜਰਾਂ ਅਪਨੇ ਪ੍ਰੀਤਮ ਨੂੰ ਤਲਾਸ਼ਦੀਆਂ ਹੋਈਆਂ ਥਕ ਗਈਆਂ ਤਾਂ ਮਾਤਾ ਜੀ ਨੂੰ ਅਰਜ ਕੀਤੀ ਕਿ ਮੈਂ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਕਰਨੇ ਹਨ । ਦੱਸ ਉਨ੍ਹਾਂ ਨੂੰ ਉਪੱਰ ਚੁਬਾਰੇ ਵਿਚ ਪਾਠ ਕਰਦੇ ਹੋਏ ਸਤਿਗੁਰੂ ਜੀ ਦੇ ਦਰਸ਼ਨ ਕਰਾਏ ਗਏ ਬਸ ਫਿਰ ਕਿ ਸੀ ਉਹਨਾਂ ਦਾ ਮਨ ਪੁਲਕਿਤ ਹੋ ਉਠਿਆ । ਉਮਰ ਦੇ ਪੰਜਾਹ ਸਾਲ ਜਿਸ ਪ੍ਰੀਤਮ ਦੀ ਉਡੀਕ ਵਿਚ ਪੂਰੇ ਕੀਤੇ ਸੀ ਅੱਜ ਉਹ ਤਲਾਸ਼ ਖਤਮ ਹੋ ਗਈ ਸੀ । ਉਹਨਾਂ ਦੇ ਨੇਤ੍ਰ ਸਜਲ ਹੋਨ ਦੇ ਨਾਲ-ਨਾਲ ਸ਼ੀਤਲਤਾ ਮਹਸੂਸ ਕਰ ਰਹੇ ਸਨ । ਸਤਿਗੁਰੂ ਜੀ ਨੇ ਪਿਆਰ ਭਰੀ ਮੁਸਕਾਨ ਨਾਲ ਸੰਤਜੀ ਨੂੰ ਤੱਕਿਆ। ਸੰਤ ਜੀ ਉਨ੍ਹਾਂ ਦੇ ਪੈਰਾਂ ਤੇ ਡਿੱਗ ਗਏ ਸਾਰਾ ਵਾਰਤਾਲਾਪ ਹੋਇਆ । ਸਾਧੂ ਨੇ ਆਪਨਾ ਨਾਮ ਜਵਾਹਰ ਸਿੰਘ ਦੱਸਿਆ।

ਗੁਰ ਦਯਿ ਮਿਲਾਯਉ ਭਿਖਿਆ
ਜਿਵ ਤੂ ਰਖਹਿ ਤਿਵ ਰਹਉ ।

ਸਾਨੂੰ ਭੀ ਅਪਨੇ ਆਪ ਨੂੰ ਅਤਿ ਭਾਗਵਾਨ ਸਮਝਨਾਂ ਚਾਹੀਦਾ ਹੈ ਜੋ ਅਸੀਂ ਬਿਨਾ ਖੋਜੇ, ਬਿਨਾ ਗੁਮਰਾਹ ਹੋਏ ਸੱਚੇ ਗੁਰੂ ਦੇ ਚਰਨਾਂ ਵਿਚ ਲੱਗੇ ਹੋਏ ਹਾਂ, ਲੋੜ ਹੈ ਤਾਂ ਬਸ ਅਪਨੇ ਮਨ ਨਾਲ ਉਸ ਦੇ ਨਜ਼ਦੀਕ ਜਾਣ ਦੀ ।

***ਬੀਬੀ ਨਰਿੰਦਰ ਕੌਰ***
***ਪ੍ਰਧਾਨ ਇਸਤਰੀ ਵਿਦਿਅਕ ਜੱਥਾ, ਆਗਰਾ***

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

# ਕਰ ਸੇਵਾ ਖਾ ਮੇਵਾ

ਸੇਵਾ ਉਹ ਸੜਕ ਹੈ, ਜਿਹੜੀ ਪਾਰ ਬ੍ਰਹਮ ਦੇ ਦੇਸ਼ ਵਲ ਜਾਂਦੀ ਹੈ । ਸੇਵਾ ਉਹੀ ਪਾਉੜੀ ਹੈ, ਜਿਸ ਰਾਹੀਂ ਪਰਮ ਦੇ ਕਿੰਗਰਿਆ ਨੂੰ ਹੱਥ ਪੈਂਦੇ ਹਨ । ਸੇਵਾ ਉਹ ਸ੍ਰੋਵਰ ਹੈ, ਜਿਸ ਵਿਚ ਟੁਬੀ ਲਾਉਣ ਨਾਲ ਹਉਮੈ ਦੇ ਨਾਂ ਹੰਸ ਉਡਾਰੀ ਮਾਰਦੇ ਹਨ । ਸੇਵਾ ਉਹ ਸ਼ਸਤਰ ਹੈ, ਜਿਹੜਾ ਕ੍ਰੋਧ ਦੇ ਸ਼ੇਰ ਦਾ ਸਿਰ ਸਹਿਜੇ ਹੀ ਕਲਮ ਦੇਂਦਾ ਹੈ । ਸੇਵਾ ਉਹ ਫਲ ਹੈ, ਜਿਸਦੀ ਸੁਗੰਧੀ ਸੰਸਾਰ ਵਿੱਚ ਸਹਿਜੇ ਹੀ ਪਸਰ ਜਾਂਦੀ ਹੈ ।

ਸੇਵਾ ਤਨ, ਮਨ, ਧਨ ਨਾਲ ਹੋ ਸਕਦੀ ਹੈ । ਸੇਵਾ ਤੋਂ ਭਾਵ ਹੈ, ਝੂਠੇ ਭਾਂਡੇ ਮਾਂਜਨੇ, ਝਾੜ ਦੇਣਾ, ਕਿਸੇ ਗਰੀਬ ਦੇ ਅਥਰੂ ਪੂੰਜਣੇ, ਕਿਸੇ ਦੇ ਪੈਰ ਵਿੱਚੋਂ ਕੰਦਾ ਕਢਣਾ, ਕਿਸੇ ਭੁਖੇ ਦੇ ਮੂੰਹ ਵਿਚ ਪ੍ਰਸ਼ਾਦਾ ਪਾਉਣਾ, ਕਿਸੇ ਨੰਗੇ ਦਾ ਨੰਗੇਜ ਢੱਕਣਾ ਆਦਿ ਸਭ ਸੇਵਾ ਦੇ ਅੰਗ ਹਨ । ਸ੍ਰੀ ਗੁਰੂ ਨਾਨਕ ਦੇਵ ਜੀ ਦਾ ਫੁਰਮਾਨ ਹੈ :

ਵਿਚਿ ਦੁਨੀਆਂ ਸੇਵਾ ਕਮਾਇਐ ਤਾ ਦਰਗਾਹ ਬੈਸਣ ਪਾਈਐ ।

ਭਗਵਾਨ ਰਾਮ ਜੀ ਸ੍ਰੀ ਵਸ਼ਿਸ਼ਟ ਦੀ ਸੇਵਾ ਵਿਚ ਫਰਕ ਨਹੀਂ ਸਨ ਪੈਣ ਦੇਂਦੇ । ਜਦ ਪਾਂਡਵਾਂ ਜਗ ਰਚਾਇਆ ਤਾਂ ਭਗਵਾਨ ਕ੍ਰਿਸ਼ਨ ਨੇ ਰਿਸ਼ੀਆਂ ਮੁਨੀਆਂ ਦੇ ਚਰਨ ਧੋਏ ਤੇ ਝੂਠੀਆਂ ਪਤਲਾਂ ਚੁਕਣ ਦੀ ਸੇਵਾ ਸੰਭਾਲੀ । ਭਾਈ ਲਹਿਣਾ ਜੀ ਸਾਹੂਕਾਰਾਂ ਦੇ ਪੁਤ ਸਨ । ਸ੍ਰੀ ਗੁਰੂ ਨਾਨਕ ਦੇਵ ਜੀ ਦੇ ਦਰਸ਼ਨ ਕੀਤੇ ਗੁਰੂ ਜੀ ਵਾਲੋਂ ਜੋ ਹੁਕਮ ਹੋਇਆ ਸਿਰ ਮੱਥੇ ਤੇ । ਗੁਰੂ ਜੀ ਕਿਹਾ ਲਹਿਣਿਆ ਗਊਆਂ ਵਾਸਤੇ ਚਾਰਾਂ ਚਾਹੀਦਾ ਹੈ । ਉਸ ਵੇਲੇ ਹਾਜ਼ਰ ਸ੍ਰੀ ਬਨਿਫਾਜ ਜੀ ਗਿੱਲੇ ਪੱਠਿਆਂ ਦੀ ਪੰਡ ਚੁਕਾਈ ਤਾਂ ਲਹਿਣਾ ਜੀ ਕੱਪੜਿਆਂ ਵਲ ਨਹੀ ਵੇਖਿਆ ਸਤਬਚਨ ਕਹਿ ਸਿਰ ਤੇ ਚੁੱਕ ਲਈ । ਕਟੋਰੇ ਨੂੰ ਗੰਦੇ ਟੋਏ ਨੂੰ ਅੰਮ੍ਰਿਤ ਦਾ ਸ੍ਰੋਵਰ ਸਮਝ ਜਾਂ ਟੁਬੀ ਮਾਰੀ ਤੇ ਕਟੋਰਾ ਲਿਆ ਹਾਜ਼ਰ ਕੀਤਾ ਜਿਸ ਦਾ ਫੁਲ (ਏ) ਮਿਲਿਆ ਕਿ ਗੁਰਗੱਦੀ ਦੇ ਤਾਜ ਦਾ ਮਾਲਕ ਬਣ ਗਿਆ ।

ਸ੍ਰੀ ਅਮਰਦਾਸ 72 ਸਾਲ ਦੀ ਉਮਰ ਵਿੱਚ ਭਾਂਡੇ ਮਾਜਣੇ ਬਿਆਸ ਤੋਂ ਜਲ ਲਿਆ ਵਾਟਲੇ ਦੀ ਪ੍ਰਵਾਹ ਨਾ ਕਰਦਿਆ ਗੁਰੂ ਜੀ ਦਾ ਇਸ਼ਨਾਨ ਕਰਾਂਦੇ । ਲੋਕਾਂ ਦੀਆਂ ਗੱਲਾਂ ਵਲ ਧਿਆਨ ਨ ਦੇਂਦੇ । ਨਿਆ ਸਾਰਿਆ ਦਾ ਆਸਰਾ ਨਿਉਂਦਿਆਂ ਦੀ ਓਟ ਦੀ ਪਦਵੀ ਪ੍ਰਾਪਤ ਕਰ ਲਈ । ਸ਼ਹੀਦਾਂ ਦੇ ਸਿਰਤਾਜ, ਸ੍ਰੀ ਗੁਰੂ ਅਰਜਨ ਦੇਵ ਜੀ ਅਨਾਲੋਮਾਈ ਜਿਹੜੀ (ਸੇਵਾ ਕੀਤੀ ਉਹ ਸੁਨਹਿਰੀ) ਅੱਖਰਾਂ ਨਾਲ ਲਿਖੀ ਜਾਣੀ ਚਾਹੀਦੀ ਹੈ । ਹਜ਼ੂਰ ਮਾਤਾ ਗੰਗਾ ਜੀ ਨੂੰ ਪਿਪਲੀ ਸਾਹਿਬ ਪੁਜੇ । ਪਹਿਲਾ ਕੜਾਹ ਪ੍ਰਸ਼ਾਦ ਛਕਾਇਆ ਮੁੜ ਸਾਰੀ ਰਾਤ ਆਪਣੀ ਤੇ ਮਾਤਾ ਜੀ ਵੀ ਥਕੀਆਂ ਸੰਗਤਾਂ ਨੂੰ ਘੁਟਦਿਆਂ ਨਪਦਿਆਂ ਬਤੀਤ ਕੀਤੀ । ਅੰਮ੍ਰਿਤ ਵੇਲੇ ਸੰਗਤ ਨੂੰ ਨਾਲ ਲੈ ਕੇ ਟੁਰੇ । ਸੰਗਤਾਂ ਇਸ਼ਨਾਨ ਪਾਨ ਕਰ ਦੀਵਾਨ ਅਸਥਾਨ ਵਿੱਚ ਪੁਜ ਗਈਆਂ ਅਤੇ ਗੁਰੂ ਮਹਾਰਾਜ ਵੀ ਆਸਣ ਤੇ ਜਾ ਸੁਸ਼ੋਭਤ ਹੋਏ । ਸੰਗਤਾਂ ਦਰਸ਼ਨ ਕਰ ਹੈਰਾਨ ਪਰੇਸ਼ਾਨ ਕਿ ਇਹ ਤਾਂ ਉਹੋ ਹੀ ਮਹਾਂਪੁਰਖ ਹਨ, ਜਿਹੜੇ ਸਾਰੀ ਰਾਤ ਸਾਨੂੰ ਘੁਟਣ ਤੇ ਸੁਖ ਆਰਾਮ ਵਿਚ ਜੁਟੇ ਰਹੇ ਹਨ ਬੜਾ ਪਛਤਾਵਾਂ ਲੱਗਾ ਤੇ ਖਿਮਾ ਮੰਗੀ ਤਾਂ ਸਤਿਗੁਰੂ ਜੀ ਧੀਰਜ ਦੇਂਦਿਆ ਕਿਹਾ ਮੈਨੂੰ ਸੇਵਾ ਕਰਨੀ ਫਬਦੀ ਹੈ ਕਿਸੇ ਭੁਲੇਖੇ ਵਿਚ ਨ ਪਵੇ ।

ਖੰਡਾਂ ਬ੍ਰਹਮੰਡਾਂ ਦੇ ਮਾਲਿਕ ਸਤਿਗੁਰੂ ਰਾਮ ਸਿੰਘ ਜੀ ਅੰਮ੍ਰਿਤ ਵੇਲੇ ਉਠ, ਇਸ਼ਨਾਨ ਕਰ, ਮੁੜ ਝੁਲਾਲ ਮਾਰ ਸਾਧ ਸੰਗਤ ਨੂੰ ਇਸ਼ਨਾਨ ਕਰਾਣ ਲਗ ਪੈਂਦੇ ਤੇ ਪ੍ਰਸੰਨਤਾ ਪ੍ਰਾਪਤ ਕਰਦੇ । ਜਦ ਪਹੁ ਫੁਟਾਲਾ ਹੁੰਦਾ ਤਾਂ ਸਿੰਘ ਗੁਰੂ ਜੀ ਨੂੰ ਪਛਾਣ ਗੜਵਾ ਫੜਵਾ ਤਾਂ ਆਪ ਠਰੰਮੇ ਨਾਲ ਆਖਦੇ ਭਾਈ ਤੁਸੀਂ ਮੈਨੂੰ ਸੇਵਾ ਨਹੀਂ ਕਰਨ ਦੇਂਦੇ । ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਸੁਹੇਲੇ ਸਾਹਿਬ, ਅਖੰਡ ਪਾਠਾਂ ਸਮੇਂ, ਜਦ ਉਥੇ ਜਾ ਦਰਸ਼ਨ ਦੇਂਦੇ, ਪਾਠ ਦੀ ਰੌਲ ਵੀ ਲਾਂਦੇ ਤੇ ਖੂਹੀ

ਵਿਚੋਂ ਜਲ ਕੱਢ ਪਾਠੀਆਂ ਦੇ ਇਸ਼ਨਾਨ ਵੀ ਕਰਾਣ ਲਗਦੇ । ਉਹਨਾਂ ਦੇ ਸ਼ੁਭ ਉਪਦੇਸ਼ ਵਿਚ ਆਉਂਦਾ ਹੈ । ਜਿਹੜੀ ਕਿਸੇ ਅਜਿਹੇ ਦੀ ਕੀਤੀ ਜਾਵੇ, ਜਿਸ ਨਾਲ ਕੋਈ ਸਾਂਝ ਨਹੀਂ, ਕੋਈ ਵਾਸਤਾ ਨਹੀਂ, ਜਿਸ ਦਾ ਕੋਈ ਵਾਰਸ ਨਹੀਂ ਉਹ ਸੇਵਾ ਸਫਲ ਹੈ ।

ਸਮੇਂ ਦੇ ਮਾਲਿਕ ਸਤਿਗੁਰੂ ਜਗਜੀਤ ਸਿੰਘ ਜੀ ਪ੍ਰਯੋਗ ਦੇ ਦਿਨੀ ਓਸ ਦੇ ਦਿਨੀ ਸਾਧਾਂ ਸੰਤਾਂ ਦੇ ਜੂਠੇ ਬਰਤਨ ਸਾਫ ਕਰਦਿਆਂ ਦੇ ਦਰਸ਼ਨ ਤਾਂ ਇਨਾਂ ਨੇਤਰਾਂ ਨਾਲ ਲੇਖਕ ਨੇ ਕੀਤੇ ਹਨ ।

ਸਤਿਗੁਰੂ ਜਗਜੀਤ ਸਿੰਘ ਜੀ ਜਦੋਂ ਅਨੰਦ ਦੇ ਯੋਗ ਹੋਏ ਤਾਂ ਸ੍ਰ: ਅਰਜਨ ਸਿੰਘ ਬਾਗੜੀਆ ਨੇ ਆਪਣੀ ਬੀਬੀ ਦੇ ਰਿਸ਼ਤੇ ਵਾਸਤੇ ਸਤਿਗੁਰੂ ਪ੍ਰਤਾਪ ਸਿਮਘ ਜੀ ਨਾਲ ਗੱਲ ਕੀਤੀ ਤਾਂ ਸੱਚੇ ਪਾਤਸ਼ਾਹ ਕਿਹਾ, ਤੁਹਾਡਾ ਬਹੁਤ ਬਹੁਤ ਧਨਵਾਦ, ਪਰ ਆਪ ਸੁਦਾਰੀ ਮਾਹੌਲ ਵਿਚ ਪਲੀ ਹੈ, ਮੈਨੂੰ ਅਜੇਹੀ ਨੂੰਹ ਚਾਹੀਦੀ ਹੈ ਜਿਸਦੀਆਂ ਅਰਕਾਂ ਤੀਕ ਧਾਹੀ ਰੇਤੇ ਨਾਲ ਭਰੀਆਂ ਰਹਿਣ ਅਤੇ ਉਹ ਪ੍ਰਸੰਨਚਿਤ ਰਹੇ ।

ਗਿਆਨ ਮਾਰਤੰਡ ਪੰਡਤ ਗੋਪਾਲ ਜਪ ਪ੍ਰਯੋਗ ਦੇ ਸਮੇਂ ਸ੍ਰੀ ਆਸਾ ਦੀ ਵਾਰ ਵਿੱਚ ਜਾਣ ਤੋਂ ਪਹਿਲਾਂ ਲੰਗਰ ਵਿਚੋਂ ਜਾਂ ਲਾਂਗਰੀਆਂ ਨਾਲ ਪੋਤੇ ਕਰ ਜਾਂ ਵੇਲ ਪ੍ਰਸੰਨਤਾ ਪ੍ਰਾਪਤ ਕਰਦੇ । ਸ੍ਰ: ਆਤਮਾ ਸਿੰਘ ਰਾਵਲ ਪਿੰਡੀ, ਜਦੋਂ ਮੇਲੇ ਤੇ ਆਉਂਦੇ ਤੇ ਦਰਸ਼ਨ ਸਿੰਘਾਂ ਸਿੰਘਣੀਆਂ ਨੂੰ ਪਲਿਉ ਕਰਾਇਆ ਖਰਚ ਕਰ ਨਾਲ ਲਿਆਉਂਦੇ ਅਤੇ ਆ ਕੇ ਫੌਲਦਰੀਆਂ ਮੋਢਿਆਂ ਤੇ ਚੱਕ ਚੱਕ ਲਿਆਉਂਦੇ ਤੇ ਕਹਿੰਦੇ ਸੇਵਾ ਭਾਗਾਂ ਨਾਲ ਪ੍ਰਾਪਤ ਹੁੰਦੀ ਹੈ ।

ਅੱਜਕਲ ਸ੍ਰੀ ਸਤਿਗੁਰੂ ਆਪਣੀ ਕਿਰਪਾ ਨਾਲ ਇਕ ਹੀਰਾ ਸ੍ਰੀ ਭੈਣੀ ਸਾਹਿਬ ਲਿਆਦਾਂ ਹੈ । ਉਹ ਹੈ ਸੰਤ ਅਵਤਾਰ ਸਿੰਘ ਪਿੰਡ ਧੱਬੀ ਜਿਲਾ ਸੰਗਰੂਰ ਜੈਲਦਾਰਾਂ ਦਾ ਮੁੰਡਾ ਜਿਹੜਾ ਹਰ ਵੇਲੇ ਸੇਵਾ ਵਿੱਚ ਜੁਟਿਆ ਰਹਿੰਦਾ ਹੈ । ਸਤਿਗੁਰੂ ਜਗਜੀਤ ਸਿੰਘ ਜੀ ਇਕੋ ਨਿਗਾਹ ਨਾਲ ਕਾਇਆ ਕਲਪ ਕਰ ਦਿਤੀ ਹੈ । ਸਵੇਰ ਤੋਂ ਲੈ ਸੌਣੇ ਤੱਕ ਕਿਸੇ ਬਾਜੁਰਗ ਨੂੰ ਘੁਟਣ ਨਪਣ ਦੀ ਲੋੜ ਹੋਵ ਦਵਾਈ ਦੀ ਜ਼ਰੂਰਤ ਹੋਵੇ ਓਧਰ ਹੀ ਭਜ ਪਵੇਗਾ । ਉਸਦੀ ਰਸਨਾ ਤੇ ਸੱਚੇ ਪਾਤਸ਼ਾਹੀ ਜੀ ਉਹ ਤਾਸੀਰ ਬਖਸ਼ੀ ਹੈ ਕਿ ਜਿਹੜਾ ਵੀ ਗੈਰ ਨਾਮਧਾਰੀ ਟੱਕਰ ਜਾਵੇ ਉਸਨੂੰ ਕਾਇਲ ਕਰ ਉਸਦੇ ਕੋਲ ਵਿਚ ਫੂਕ ਮਾਰ ਦੇਵੀਂ ਸ਼ੁਗਲ ਹੈ । ਹੋ ਰੋਜ਼ ਦਰਜਨਾ ਮਾਈ ਭਾਈ ਨੂੰ ਮਾਸ, ਸ਼ਰਾਬ ਛੁਡਾ ਸਤਿਗੁਰੂ ਰਾਮ ਸਿੰਘ ਜੀ ਦੇ ਕਾਗਜ਼ ਤੇ ਚੜਾ ਦੇਂਦਾ ਹੈ । ਨਾਲ ਹੀ ਮਾਲਾ ਵੀ ਪਲਿਉਂ ਦੇਂਦਾ ਹੈ । ਕਿਸੇ ਲੋੜਵੰਦ ਨੂੰ ਕਪੜਿਆਂ ਦੀ ਲੋੜ ਹੋਵੇ । ਉਸਨੂੰ ਕਪੜਾ ਜ਼ਰੂਰ । ਕਈ ਵੇਰ ਲੰਗਰ ਵਿੱਚ ਪਦਾਰਥ ਬਣਦੇ ਹਨ, ਜਿਹੜਾ ਕੋਈ ਭੁਲ ਭੁਲੇਖੇ ਰਹਿ ਗਿਆ ਹੋਵੇ ਉਹ ਇਸ ਰਿਸ਼ੀ ਕੋਲ । ਫਿਰ ਅਵਤਾਰ ਸਿੰਘ ਘਿਉ ਖੰਡ ਰਲਾ ਉਸਨੂੰ ਹੋਕਾ ਦੇ ਉਸਦੀਆਂ ਤੇ ਸੱਚੇ ਪਾਤਸ਼ਾਹ ਜੀ ਦੀਆਂ ਖੁਸ਼ੀਆਂ ਦਾ ਪਾਤਰ ਬਣਦਾ ਹੈ । ਉਹ ਵੀ ਪ੍ਰਸਨ ਚਿਤ ਹੋ ਧੰਨ ਸਤਿਗੁਰੂ ਜਗਜੀਤ ਸਿੰਘ ਕਹਿੰਦਾ ਹੈ ।

ਇਤਹਾਸ ਗਵਾਹ ਹੈ, ਕਿ ਭਾਈ ਮੰਝ ਲੰਗਰ ਵਾਸਤੇ ਲਕੜੀਆਂ ਲਿਆਇਆ ਕਰਦਾ ਸੀ । ਕਿਸੇ ਸਮੇਂ ਹਨੇਰੀ ਸਮੇਂ ਖੂਹ ਵਿਚ ਜਾਂ ਡਿਗਾ, ਪਰ ਲਕੜਾਂ ਨਹੀਂ ਭਿਜਣ ਦਿਤੀਆਂ । ਜੇ ਸਿੰਘ ਕੱਢਣ ਆਏ ਤਾਂ ਕਿਹਾ ਪਹਿਲਾਂ ਲਕੜਾਂ ਕੱਢੋ ਮੈਂ ਪਿਛੋ ਆਵਾਂ ਗਾ । ਗੁਰੂ ਜੀ ਇਹ ਕਹਿ ਬਖਸ਼ਸ਼ਾਂ ਕੀਤੀਆਂ :

ਮੰਝ ਪਿਆਰਾ ਗੁਰੂ ਕੋ, ਗੁਰ ਮੰਝ ਪਿਆਰਾ
ਮੰਝ ਗੁਰੂ ਕਾ ਬੋਹਿਥਾ ਜਗ ਲੰਘਣ ਹਾਰਾ ।

ਭਾਈ ਬਹਿਲੋ ਜੀ ਗੁਰੂ ਜੀ ਦੇ ਭੱਠੇ ਦੀਆਂ ਇੱਟਾਂ ਪਕਾਣ ਹਿਤ ਕਿਸੇ ਦੇ ਸੁਝਾ ਤੇ ਮੈਲ ਇੱਕਠਾਂ ਕਰ ਭਠੀ ਵਿਚ ਝੋਕ ਭਠੀ ਤਿਆਰ ਕੀਤੀ । ਗੁਰੂ ਅਰਜਨ ਦੇਵ ਜੀ ਫਾੜੀ ਨਾਲ ਲਾ ਖੁਸੀਆਂ ਬਖਸ਼ੀਆਂ ਭਾਈ ਘਨ੍ਹੀਏ ਨੂੰ ਸਭ ਜਾਣਦੇ ਹਨ, ਜਿਹੜੇ ਵਰਦੀਆਂ ਤਲਵਾਰਾਂ ਵਿਚ ਬਿਨਾਂ ਵਿਤਕਰਾਂ ਦੋਸਤ ਤੇ ਦੁਸ਼ਮਣ ਨੂੰ ਪਾਣੀ ਪਲਾਂਦਾ । ਸਾਹਿਬ ਗੁਰੂ ਗੋਬਿੰਦ ਸਿੰਘ ਜੀ ਕੋਲੋਂ ਮਲ੍ਹੱਮ ਦੀ ਡਬੀ ਦੇ ਉਸਨੂੰ ਖੁਸ਼ੀਆਂ ਬਖਸ਼ੀਆਂ ਸ੍ਰ: ਕਪੂਰ ਸਿੰਘ ਘੋੜਿਆਂ ਦੀ ਸੇਵਾ ਤੇ ਸਾਧ ਸੰਗਤ ਨੂੰ ਪੱਖਾ ਝੱਲਣ ਦਾ ਮਾਣ ਪ੍ਰਾਪਤ ਸੀ । ਲਾਹੌਰ ਦੇ ਨਵਾਬ ਨਵਾਬੀ ਦੀ ਖਿਲਅਤ ਭੇਜੀ, ਸਿੰਘਾਂ ਭਾਈ ਕਪੂਰ ਸਿੰਘ ਦਾ ਨਾਉ ਪੇਸ਼ ਕੀਤਾ ਮਗਰ ਸਿੰਘਾਂ ਨਵਾਬੀ ਨਾਲੋਂ ਸੇਵਾ ਨੂੰ ਵਿਸ਼ੇਸ਼ਤ ਦਿੱਤੀ । ਓਸੇ ਕਪੂਰ ਸਿੰਘ ਦੇ ਨਾਉਂ ਤੇ

ਅੱਜ ਕਪੂਰਥਲਾ ਪ੍ਰਸਿੱਧ ਹੈ । ਸ: ਤੇਜਾ ਸਿੰਘ ਬੰਬਈ ਕਸਟਮ ਹਾਊਸ ਵਿਚ ਚੰਗੇ ਅਹੁਦੇ ਤੇ ਸੀ । ਉਹ ਬਾਹਰੋਂ ਆਉਣ ਜਾਣ ਵਾਲੇ ਨਾਮਧਾਰੀਆਂ ਨੂੰ ਨਾਲੇ ਜਲ-ਪ੍ਰਸ਼ਾਦਾ ਦਾ ਪ੍ਰਬੰਧ ਕਰਦਾ ਨਾਲ ਹੀ ਭਾਂਡੇ ਮਾਂਜਣ ਦੀ ਸੇਵਾ ਉਨ੍ਹਾਂ ਦੇ ਮਹਿਲ ਮਾਤਾ ਲਹਿਰੀ ਜੀ ਕਰਦੇ ।

ਸ੍ਰੀ ਮੋਹਨ ਦਾਸ ਗਾਂਧੀ, ਜਿਹੜੇ ਮਹਾਤਮਾ ਗਾਂਧੀ ਦੇ ਨਾਉ ਨਾਲ ਪ੍ਰਸਿੱਧ ਹਨ, ਜਦ ਕਲਕੱਤੇ All India Congress ਦਾ ਸਾਲਾਨਾ ਸਮਾਗਮ ਹੋ ਰਿਹਾ ਸੀ ਤਾਂ ਗਾਂਧੀ ਜੀ ਟਟੀਆਂ ਪਾਸੇ ਗਏ । ਉਨ੍ਹਾਂ ਨੂੰ ਆਉਂਦਿਆ ਵੇਖਿਆ, ਇਹ ਬੈਰਿਸਟਰ ਹੋ, ਬਾਲਟੀ ਫੜ ਝਾੜੂ ਲੈ ਪਾਖਾਨੇ ਸਾਫ ਕਰਨ ਲੱਗੇ । ਜਦ ਮੁਖੀ ਡੈਲੀਗੇਟਾਂ ਇਹ ਦੇਖਿਆ ਤਾਂ ਉਹ ਸੇਵਾ ਤੇ ਡੁਲ੍ਹ ਪਏ ਤੇ ਗਾਂਧੀ ਜੀ Fore-front ਤੇ ਆ ਗਏ । ਪੰਜਾਬ ਵਿਚ ਅੰਮ੍ਰਿਤਸਰ ਦਾ ਪਿੰਗਲਵਾੜਾ ਪ੍ਰਸਿੱਧ ਹੈ, ਉਹ ਅਪਾਹਜਾਂ ਦੀ ਭੈਣ-ਭਰਾਵਾਂ ਦੀ ਸੇਵਾ ਕਰਦਾ ਸੀ । ਮਦਰਟੇਰਸਾ ਉਹ ਦੇਵੀ ਸੀ, ਜਿਸ ਨੇ ਬਾਹਰੋਂ ਆ ਕੇ ਬੰਗਾਲ ਵਿਚ ਪਿੰਗਲਿਆਂ ਤੇ ਰੋਗੀਆਂ ਦੀ ਸੇਵਾ ਸੰਭਾਲੀ, ਆਸ਼ਰਮ ਕਾਇਮ ਕੀਤਾ । ਉਸਦੀ ਮੌਤ ਤੇ ਵਲੈਤ ਦੀ ਮਹਾਰਾਣੀ ਨੇ ਅਥਰੂ ਕੇਰੇ, ਅਤੇ ਸੇਵਾ ਦੇ ਅਮ੍ਰੀਕਾ ਦੇ ਪ੍ਰਧਾਨ ਜੇਮਜ਼ ਗਾਰ ਫੀਲਡ ਦੌਰੇ ਤੇ ਜਾ ਰਹੇ ਸਨ । ਰਾਹ ਵਿਚ ਦਲਦਲ ਵਿੱਚ ਫਸੇ ਸੂਰ ਨਜ਼ਰੀ ਆਏ । ਉਹ ਉਨ੍ਹਾਂ ਦੀ ਤਰਸਯੋਗ ਹਾਲਤ ਸਹਾਰ ਨ ਸਕੇ ਤੇ ਹਾਜ਼ਰਬਾਸ਼ਾਂ ਨੂੰ ਨਾਲ ਲੈ ਉਨਾਂ ਸੂਰਾਂ ਨੂੰ ਕੱਢਿਆ । ਆਪਣੇ ਨੀਅਤ ਕੀਤੇ ਪ੍ਰੋਗਰਾਮ ਤੋਂ ਪਛਾੜ ਤਾਂ ਗਿਆ ਪਰ ਪਹਿਲਾਂ ਇਹ ਸ਼ੁਭ ਕੰਮ ਕੀਤਾ :

ਇਸ ਜੁਮਰੇ ਵਿਚ ਕਲਮ ਵੀ ਪਿਛੇ ਨਹੀਂ, ਕਲਮ ਦੀ ਸੇਵਾ ਜੁਗਾਂ ਤੱਕ ਲਾਹਾ ਪਹੁੰਚਾਂਦੀ ਹੈ । ਬੇਦਾਂ ਦੀ ਰਚਨਾਂ ਬਾਲਮੀਕ ਦੀ ਰਮਾਇਣ ਸ੍ਰੀ ਤੁਲਸੀ ਜੀ ਮਹਾਰਾਜ ਸ੍ਰੀ ਸ਼ਾਦੀ, ਭਾਈ ਗੁਰਦਾਸ, ਇਨ੍ਹਾਂ ਦੀਆਂ ਕਲਮਾਂ ਅਨਗਿਣਤ ਪ੍ਰਾਣੀਆਂ ਨੂੰ ਨੂਰ ਨਾਲ ਲਟ ਲਟ ਪ੍ਰਕਾਸ਼ ਬਖਸ਼ਿਆ ਹੈ । ਸੇਵਾ ਉਹ ਹੈ, ਜਿਸ ਵਿਚ ਸਵਾਰਥ ਨ ਹੋਵੇ, ਕੋਈ ਗਰਜ਼ ਨ ਛੁਪੀ ਹੋਵੇ, ਲਾਲਚ ਦੇ ਚੂਹੇ ਨ ਹੋਣ । ਸੇਵਾ ਦੇ ਸਬੰਧ ਵਿਚ ਬਾਣੀ ਨੇ ਇਹ ਰਾਹ ਪਖਾਇਆ ਹੈ ।

ਸੇਵਾ ਕਰਤਿ ਹੋਇ ਨਿਹਕਾਮੀ

ਜਿਹੜਾ ਪੁਰਸ਼ ਕਿਸੇ ਸੇਵਾ ਵਿਚ ਹਿੱਸਾ ਨਹੀਂ ਲੈਂਦਾ ਉਨ੍ਹਾਂ ਬਾਰੇ ਕਬੀਰ ਜੀ ਦਾ ਫਤਵਾ ਹੈ :-

ਕਬੀਰ ਜਾ ਘਰ ਸਾਧ ਨ ਸੇਵੀਅਹਿ ਹਰਿ ਕੀ ਪੂਜਾ ਨਾਹਿ
ਤੇ ਘਰਿ ਮਰਹਟ ਸਾਰਖੇ ਭੂਤ ਬਸਾਹਿ ਤਿੰਨ ਮਾਹਿ । ੧੩੭੪

ਭਾਈ ਗੁਰਦਾਸ ਜੀ ਵੀ ਅਜੇਹੇ ਦੁਰਭਾਗਿਆਂ ਨੂੰ ਕਰੜਾ ਸਰਟੀਫੀਕੇਟ ਦਿੱਤਾ ਹੈ ।

ਧ੍ਰਿਗ ਸਿਰੁ ਜੋ ਗੁਰ ਨ ਨਿਵੈ ਗੁਰ ਲੱਗੇ ਨ ਚਰਨੀ
ਧ੍ਰਿਗ ਲੋਇਣ ਗੁਰ ਦਰਸ ਬਿਨ ਵਿਣੁ ਵੇਖੇ ਪਰ ਤਰਣੀ ।
ਧ੍ਰਿਗ ਸਰਵਣ ਉਪਦੇਸ਼ ਧ੍ਰਿਗ, ਸੁਣ ਸੁਰਤਿ ਨ ਧਰਨੀ ।
ਜਿਹਬਾ ਗੁਰ ਸਬਦ ਵਿਣੁ ਹੋਰ ਮੰਤ੍ਰ ਸਿਮਰਣੀ ।
ਵਿਣ ਸੇਵਾ ਧ੍ਰਿਗ ਹਥ ਪੈਰ ਹੋਰ ਨਿਹਫਲ ਕਰਨੀ ।
ਪੀਰ ਮੁਰੀਦਾਂ ਪਿਰਹੜੀ, ਸੁਖ ਸਤਿਗੁਰ ਸਰਣੀ ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ 108 ਗੋਲੇ ਚਲਾਣ ਵਾਲੀ ਉਸ ਤੋਪ ਦੀ ਕਾਢ ਕੱਢੀ, ਜਿਹੜੀਆਂ ਰੋਗੀਆਂ ਦੇ ਰੋਗ, ਸੋਗੀਆਂ ਦੇ ਸੋਗ, ਗ੍ਰੀਬਾਂ ਦੀ ਗੁਰਬਤ ਨੂੰ ਦੇਸ਼ ਨਕਾਲਾਂ ਦੇਣ ਵਾਲੀ ਰਾਮਬਾਨ ਹੈ ਮਾਲਾ ਜਿਹੜੀ ਕਾਲੀ ਬੋਲੀ ਰਾਤ ਸਮੇਂ ਵੀ ਇਹ ਦਰਸਾਂਦੀ ਹੈ

ਨਿੰਦਿਆ ਕਰਨ ਵਾਲੇ ਨੂੰ ਨਿੰਦਿਆ ਦਾ ਫਲ ।
ਸੇਵਾ ਕਰਨ ਵਾਲੇ ਨੂੰ ਸੇਵਾ ਦਾ ਫਲ ॥

*ਨਿਹਾਲ ਸਿੰਘ*

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

# ਹਾਜਰ ਹਜ਼ੂਰ ਸਤਿਗੁਰੂ

ਸਤਿਗੁਰੂ ਜੀ ਨੇ ਜੀਵਾਂ ਦੇ ਭਲੇ ਲਈ ਇਹ ਵਿਧਾਨ ਬਣਾਇਆ ਹੈ ਕਿ ਕੋਈ ਵੀ ਸਮਾਂ ਨਹੀਂ ਹੋਵੇਗਾ ਜਦੋਂ ਗੁਰੂ ਨਹੀਂ ਹੋਵੇਗਾ । ਸਤਿਗੁਰੂ ਜੀ ਦਾ ਉਪਦੇਸ਼ ਹੈ ਕੋਈ ਵੀ ਸਮਾਂ ਨਹੀਂ ਹੁੰਦਾ ਜਦੋਂ ਗੁਰੂ ਨਹੀਂ ਹੁੰਦਾ ਉਹ ਸਦਾ ਹੈ ਜਦੋਂ ਦੁਨੀਆਂ ਨਹੀਂ ਹੁੰਦੀ ਉਹ ਉਦੋਂ ਵੀ ਹੁੰਦਾ ਹੈ ਜਦੋਂ ਦੁਨੀਆਂ ਨਹੀਂ ਰਹਣੀ ਉਹ ਉਦੋਂ ਵੀ ਰਹਿਣਾ ਹੈ ਸਤਿਗੁਰੂ ਆਪ ਨਿਰਗੁਣ ਤੋਂ ਸਰਗੁਣ ਬਣ ਕੇ ਆਉਂਦਾ ਰਹਿਣਾ ਹੈ ਸਤਿਗੁਰੂ ਆਪ ਨਿਰਗੁਣ ਤੋਂ ਸਰਗੁਣ ਬਣ ਕੇ ਆਉਂਦਾ ਹੈ ਤੇ ਉਸ ਤਰ੍ਹਾਂ ਨਰ ਲੀਲਾ ਕਰਦਾ ਹੈ । ਆਪ ਭਜਨ ਕਰਕੇ ਮਾਤ ਲੋਕਾਂ ਦੇ ਜੀਵਾਂ ਨੂੰ ਪ੍ਰੇਰਨਾ ਦਿੰਦਾ ਹੈ ਕਾਮ ਕਰੋਧ ਲੋਭ ਮੋਹ ਹੰਕਾਰ ਨੂੰ ਵਸ ਕਰਕੇ ਦਿਖਾਉਂਦਾ ਹੈ ।

ਸਤਿ ਪੁਰਖ ਜਿਨ ਜਾਨਿਆ ਸਤਿਗੁਰੂ ਤਿਸਕਾ ਨਾਓ ॥
ਸੋਈ ਸਤਿਗੁਰੂ ਪੁਰਖ ਹੈ ਜਿਨ ਪੰਜੇ ਦੂਤ ਕਤੇ ਵਸ ਫਿਰੇ ॥

ਇਸ ਲਈ ਸਾਨੂੰਮ ਉਪਦੇਸ਼ ਮਿਲਦਾ ਹੈ ਗੁਰੂ ਤੋਂ ਬਿਨਾਂ ਪਾਰ ਉਤਾਰਾ ਨਹੀਂ ਹੋ ਸਕਦਾ ਜਦੋਂ ਸਤਿਗੁਰੂ ਜੀਵਾਂ ਦੀ ਪੁਕਾਰ ਸੁਣ ਕੇ ਮਾਤ ਲੋਕ ਵਿਚ ਆਉਂਦਾ ਹੈ ਤਾਂ ਜੀਵਾਂ ਨੂੰ ਭਜਨ ਕਰਾ ਕੇ ਸਾਧ ਬਣਾ ਦਿੰਦਾ ਹੈ ਤੇ ਉਹਨਾਂ ਸਾਧਾ ਦਾ ਇੱਕਠ ਨੂੰ ਜਿਹੜੇ ਸਤਿਗੁਰੂ ਤੋਂ ਭਜਨ ਲੈ ਕੇ ਅਪਨਾ ਜੀਵਨ ਬਦਲਦੇ ਹਨ ਸਾਧ ਸਮਗਤ ਅਖਵਾਉਂਦੇ ਹਨ ਹੁਣ ਵਿਚਾਰਨ ਦੀ ਗੱਲ ਹੈ ਉਹ ਸਾਧ ਸੰਗਤ ਜਿਸਤੇ ਸਤਿਗੁਰੂ ਨੇ ਕਿਰਪਾ ਕੀਤੀ ਸਤਿਗੁਰੂ ਦਾ ਮੁਕਾਬਲਾ ਕਰ ਸਕਦੀ ਹੈ ਭਾਵ ਸੰਗਤ ਗੁਰੂ ਨਹੀਂ ਬਣਾ ਸਕਦੀ ਗੁਰੂ ਸੰਗਤ ਬਣਾਉਂਦਾ ਹੈ ਚਮਕੌਰ ਦੀ ਗੜੀ ਵਿਚ ਵੀ ਸਿੱਖਾਂ ਨੇ ਗੁਰੂ ਗੋਬਿੰਦ ਸਿੰਘ ਜੀ ਨੂੰ ਅਰਜ ਕੀਤੀ ਕਿ ਮੁਸਲਮਾਨਾਂ ਦਾ ਘੇਰਾ ਹੈ ਆਪ ਕ੍ਰਿਪਾ ਕਰਕੇ ਨਿਕਲ ਜਾਉ ਆਪ ਜਿੱਥੇ ਜਾਉਗੇ ਸੰਗਤ ਬਣਾ ਲਉਗੇ ।

ਹੁਣ ਗੱਲ ਇਹ ਹੈ ਕਿ ਜਿਹੜਾ ਮੌਕੇ ਦਾ ਮਾਲਕ ਹਾਜਰਾ ਹਜ਼ੂਰ ਗੁਰੂ ਹੁੰਦਾ ਹੈ ਉਸਦੀ ਮੋਹਰ ਤੋਂ ਬਿਨਾ ਦਰਗਾਹ ਵਿਚ ਪ੍ਰਵੇਸ਼ ਨਹੀਂ ਮਿਲਦਾ ਤੇ ਨਾਂ ਹੀ ਮਾਤ ਲੋਕ ਵਿਚ ਉਸਦੀ ਕ੍ਰਿਪਾ ਤੋਂ ਬਿਨਾ ਕਾਜ ਸਵਰਦਾ ਹੈ ਭਾਵ ਜਿੰਨੀ ਵਾਰੀ ਮਰਜੀ ਅਸੀਂ ਪਹਿਲੇ ਗੁਰੂਆਂ ਦਾ ਨਾਮ ਅਰਦਾਸ ਵਿਚ ਲਈਏ ਪਰ ਜਦ ਤੱਕ ਮੌਕੇ ਦੇ ਮਾਲਕ ਦਾ ਨਾਮ ਨਹੀਂ ਲਵਾਂਗੇ ਅਸੀਂ ਜਨਮ ਮਰਨ ਦੇ ਗੇੜ ਵਿਚੋਂ ਨਹੀਂ ਬਚ ਸਕਾਂਗੇ ।

ਉਦਾਹਰਨ ਵਜੋਂ :-

ਗੁਰੂ ਤੇਰਾ ਬਹਾਦਰ ਜੀ ਦੇ ਵੇਲੇ ਦੀ ਇਕ ਘਟਨਾ ਜਿਸ ਤੋਂ ਗੁਰੂ ਦੀ ਮਹਾਨਤਾ ਦਾ ਵਿਸ਼ੇਸ਼ ਪ੍ਰਗਟਾਉ ਹੁਮਦਾ ਹੈ ਤੇ ਪਤਾ ਲਗਦਾ ਹੈ ਕਿ ਸਮੇਂ ਦਾ ਮਾਲਕ ਸਿੱਖਾਂ ਲਈ ਸਰਬੋਤਮ ਸਰਬ ਸ੍ਰੇਸ਼ਟ ਹੈ ਅਤੇ ਉਸਨੂੰ ਮੰਨਣ ਨਾਲ ਤੇ ਅਰਦਾਸ ਵਿਚ ਉਸਦਾ ਨਾਮ ਲੈਣ ਨਾਲ ਹੀ ਕਾਰਜ ਰਾਸ ਹੁੰਦੇ ਹਨ ।

ਇਹ ਘਟਨਾ ਇਸ ਤਰ੍ਹਾਂ ਹੈ ਜਦੋਂ ਗੁਰੂ ਤੇਰਾ ਬਹਾਦਰ ਜੀ ਦੇ ਪ੍ਰਗਟ ਹੋਣ ਤੇ ਧੀਰਮਲ ਨੂੰ ਖਾਸ ਈਰਖਾ ਸਾਮਾਨ ਲੁਟਵਾ ਲਿਆ ਏਹ ਵੇਖ ਕੇ ਮਖਣਸ਼ਾਹ ਸਹਿਣ ਨਾ ਕਰ ਸਕਿਆ ਤੇ ਉਸਨੇ ਧੀਰਮਲ ਦਾ ਡੇਰਾ ਲੁੱਟ ਲਿਆਂਦਾ ਤੇ ਨਾਲ ਹੀ ਸ੍ਰੀ ਆਦਿ ਗ੍ਰੰਥ ਸਾਹਿਬ ਦੀ ਬੀੜ ਆਦੀ ਜਦੋਂ ਸਤਿਗੁਰੂ ਜੀ ਨੂੰ ਪਤਾ ਲੱਗਾ ਤੇ ਉਸਨੇ ਸਤਿਗੁਰੂ ਜੀ ਦੇ ਹੁਕਮ ਨਾਲ ਸਾਰਾ ਸਾਮਾਨ ਵਾਪਸ ਕਰ ਦਿੱਤਾ ਤੇ ਬੀੜ ਵਾਪਸ ਨ ਕੀਤੀ ਪਰ ਸਤਿਗੁਰੂ ਜੀ ਨੂੰ ਜਦੋਂ ਇਹ ਪਤਾ ਲੱਗਾ ਕਿ ਬੀੜ ਵਾਪਸ ਨਹੀਂ ਕੀਤੀ ਗਈ ਤੇ ਉਹ ਬੜੇ ਨਾਰਾਜ ਹੋਏ ਤੇ ਇਸ ਬੀੜ ਨੂੰ ਧੀਰਮਲ ਤੱਕ ਪਹੁੰਚਾਣ ਲਈ ਬਿਆਸਾ ਵਿਚ ਅਮਾਨਤ ਦੇ ਤੌਰ ਤੇ ਰੱਖ ਕਿ ਉਹ ਬੀੜ ਰਾਹੀਂ ਹੱਥ ਕਰਤਾਰ ਪੁਰ ਸਨੇਹਾ ਭੇਜਿਆ ਕਿ ਉਹ ਬੀੜ ਏਥੋਂ ਕਢਵਾਕੇ ਲੈ ਜਾਵੇ ।

ਜਦੋਂ ਧੀਰਮਲ ਨੂੰ ਸੁਨੇਹਾ ਮਿਲਿਆ ਤੇ ਉਹ ਬੜਾ ਖੁਸ਼ ਹੋਇਆ ਉਸਨੇ ਪਾਣੀ ਵਿਚ ਟੁਭੀ ਮਾਰਨ ਵਾਲੇ ਨਾਲ ਲਿਆਂਦੇ ਹੰਕਾਰ ਦਾ ਮਾਰਿਆ ਅਰਦਾਸ ਕਰਕੇ ਟੁਭੀ ਮਾਰੇ ਪਰ ਕੁਝ ਪਾਤ ਨਾ ਲੱਗੇ ਇਸ ਤਰ੍ਹਾਂ ਕਈ ਵਾਰ ਯਤਨ ਕਰਿਤਾ ਪਰ ਕੁਝ ਪਤਾ ਨਾ ਲੱਗੇ ਤਾਂ ਧੀਰਮਲ ਨਿਰਾਸ਼ ਹੋ ਗਿਆ। ਕਿਸੇ ਦੇ ਕਹਿਣ ਤੇ ਕਿ ਮੌਕੇ ਦੇ ਸਤਿਗੁਰੂ ਦਾ ਨਾਮ ਤੇ ਲੈ ਕੇ ਵੇਖ।

ਫਿਰ ਜਦ ਧੀਰਮਲ ਨੇ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਅਰਦਾਸ ਵਿਚ ਨਾਮ ਲੈ ਕੇ ਟੁਭੀ ਮਾਰੀ ਤੇ ਐਨ ਉਸੇ ਵਕਤ ਬੀੜ ਦੀ ਪ੍ਰਾਪਤੀ ਹੋ ਗਈ ਗੁਰੂ ਤੇਗ ਬਹਾਦਰ ਜੀ ਦਾ ਰਬ ਰੂਪ ਹੋਣਾ ਇਥੋਂ ਕਿਤਨਾ ਸਪਸ਼ਟ ਹੁੰਦਾ ਹੈ ਕਿ ਹਾਜਰਾ ਹਜੂਰ ਸਤਿਗੁਰੂ ਦੇ ਹੁਕਮ ਵਿਚ ਪੌਣ ਪਾਣੀ ਬੰਸਤਰ ਆਦਿ ਚਲਦੇ ਹਨ।

ਜੇਕਰ ਅੱਜ ਵੀ ਅਸੀਂ ਪੂਰੀ ਸ਼ਰਧਾ ਭਾਵਨਾ ਨਾਲ ਅਰਦਾਸ ਕਰੀਏ ਤੇ ਆਪਣਾ ਜਾਮਨ ਮੌਕੇ ਦੇ ਮਾਲਕ ਸਤਿਗੁਰੂ ਜਗਜੀਤ ਸਿੰਘ ਜੀ ਦਾ ਨਾਮ ਲਈਏ ਤੇ ਸਾਡੀ ਹਰ ਭਾਵਨਾ ਪੂਰੀ ਹੋਵੇਗੀ ਤੇ ਮਰਨ ਜੀਵਣ ਦੇ ਚੱਕਰ ਵਿਚੋਂ ਨਿਕਲ ਕੇ ਸਵਰਗਾਂ ਦੇ ਅਧਿਕਾਰੀ ਬਣ ਸਕਾਂਗੇ ਜੇ ਅਸੀਂ ਸਮੇਂ ਦੇ ਮਾਲਕ ਨੂੰ ਸਤਿਗੁਰੂ ਨਹੀਂ ਮੰਨਦੇ ਅਸੀਂ ਇਸ ਭਵਜਲ ਰੂਪੀ ਸੰਸਾਰ ਤੋਂ ਪਾਰ ਨਹੀਂ ਹੋ ਸਕਦੇ ਨਾਂ ਹੀ ਜਨਮ ਮਰਨ ਦੇ ਚੱਕਰ ਵਿਚੋਂ ਨਿਕਲ ਸਕਾਂਗੇ।

ਸੋ ਆਉ ਅਸੀਂ ਸਾਰੇ ਹੀ ਅਕਾਲ ਪੁਰਖ ਸਤਿਗੁਰੂ ਜਗਜੀਤ ਸਿੰਘ ਜੀ ਦੇ ਲੜ ਲੱਗ ਕੇ ਤੇ ਉਸਦਾ ਨਾਮ ਹਰ ਵੇਲੇ ਅਪਨੇ ਦਿਲ ਵਿਚ ਧਿਆਕੇ ਚੌਰਾਸੀ ਵਾਲਾ ਗੇੜ ਮੁਕਾ ਲਈਏ ਨਾਲ ਹੀ ਸੁੱਚ ਜਾ ਜੀਵਨ ਧਾਰਨ ਕਰਕੇ ਜਪ ਤਪ ਕਰਕੇ ਸਾਧਨਾ ਜੀਵਨ ਸਫਲ ਬਣਾ ਲਈਏ ਕਿਉਂਕਿ ਉਹ ਘੱਟ-ਘੱਟ ਦੀ ਜਾਣਨ ਵਾਲਾ ਹੈ ਅਸੀਂ ਅਪਨਾ ਕੀਮਤੀ ਜੀਵਨ ਐਵੇਂ ਹੀ ਨਾ ਗਵਾ ਲਈਏ।

*ਅਵਤਾਰ ਸਿੰਘ*
*ਲੁਧਿਆਣਾ*

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

## ਚਮਤਕਾਰ

ਗੋ - ਗ ਅਤੇ ਗ੍ਰੀਬ ਦੀ ਪੁਕਾਰ ਸੁਣ ਕਲੂ ਮਾਹਿ,
ਛਿਨ ਵਿਚ ਆਕੇ ਦੁੱਖ ਉਨ੍ਹਾਂ ਦੇ ਸਹਾਰਾਂਗਾ।
ਬਿੰ - ਬਿੰਦ ਜਿਨੀ ਦੇਰ ਨਾ ਲਗਾਊਂ ਦੁਖ ਮੇਟ ਕੇ ਤੇ,
ਬੂਟਾ ਨ੍ਰਿੰਕਾਰੀ ਨਾਂ ਬੀਰਤਾ ਉਕਾਰਾਂਗਾ।
ਦ - ਦਰਦ ਵੰਡਾਊ ਜੜ੍ਹਾਂ ਜ਼ੁਲਮ ਦੀਆਂ ਪਟਣੇ ਨੂੰ,
ਹੱਥ ਕਿਰਪਾਨ ਮੂੰਹੋ ਬਚਨ ਉਚਾਰਾਂਗਾ।
ਸਿੰ - ਸਿੰਘ ਦੀ ਗਰਜ ਨਾਲ ਜਾਬਰਾਂ ਲਰਜ਼ ਗਏ,
ਮੰਤ੍ਰ ਗੁਰਕਾਨ ਦੇ ਕੇ ਰੂਪ ਬਾਰਾਂ ਧਾਰਾਂਗਾ।
ਘ - ਘੱਤ ਕੇ ਵਹੀਰ ਦੀਨ ਦੁਖੜੇ ਨਿਵਾਰਣੇ ਨੂੰ
ਬੇੜੇ ਮੰਝਧਾਰ ਚੋਂ ਮਸਤਾਨਿਆਂ ਦੇ ਤਾਰਾਂਗਾ।
ਜੀ - ਜੀ ਹਰਿ ਹਰ ਹਰੀ ਵਾਲੇ ਵੇਖ ਪ੍ਰਤਾਪ ਚੌਂ,
'ਭਮਰੇ' ਮਹਿਕ ਜਗਜੀਤ ਦੀ ਖਿਲਾਰਾਂਗਾ।

***ਕੇ. ਐਸ. ਭਮਰਾ***

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

# ਦਾਜ-ਦਹੇਜ

ਜੇਕਰ ਸਮਾਜ ਦੀਆਂ ਕੁਰੀਤੀਆਂ ਨੂੰ ਘੋਖਿਆ ਜਾਵੇ ਤਾਂ ਨਿਰਸੰਦੇਹ ਦਿਲ ਨੂੰ ਹਲੂਨਣ ਵਾਲੀਆਂ ਕੁਰੀਤੀਆਂ ਨਜ਼ਰ ਆਉਣਗੀਆਂ, ਜਿਨ੍ਹਾਂ ਵਿਚੋਂ ਇਕ ਹੈ ਦਹੇਜ । ਇਹ ਉਹ ਦਹੇਜ ਹੈ ਜਿਸ ਨੇ ਨਾ ਜਾਣੇ ਕਿਤਨੇ ਵਸਦੇ-ਰਸਦੇ ਘਰ ਬਰਬਾਦ ਕਰ ਦਿੱਤੇ, ਕਿੰਨੀਆਂ ਨੌਜਵਾਨ ਸੁੰਦਰੀਆਂ ਨੂੰ ਆਪਣੀਆਂ ਸੱਸਾਂ, ਨਨਾਣਾਂ ਅਤੇ ਪਤੀ ਦੇ ਤਾਹਨਿਆਂ ਨੇ ਖ਼ੁਦਕਸ਼ੀ ਲਈ ਮਜਬੂਰ ਕੀਤਾ ਤੇ ਕਿੰਨੀਆਂ ਭੈਣਾਂ ਵੇਸ਼ਵਾ ਬਣਨ ਤੇ ਮਜਬੂਰ ਹੋਈਆਂ । ਇਸ ਦਹੇਜ ਕਾਰਨ ਸਾਡੀ ਆਉਣ ਵਾਲੀ ਪੀੜ੍ਹੀ ਤੇ ਵੀ ਅਸਰ ਪਿਆ, ਪਤਨੀ ਆਪਣੇ ਸਹੁਰਿਆਂ ਦੀ ਬੁੜ-ਬੁੜ ਕਾਰਨ ਘੁਣ ਲੱਗੀ ਲਕੜੀ ਵਾਂਗ ਅੰਦਰੋਂ ਅੰਦਰ ਖੋਖਲੀ ਹੁੰਦੀ ਰਹਿੰਦੀ ਹੈ ਤੇ ਜਿਸ ਕਾਰਨ ਉਹ ਚੰਗੀ ਸੰਤਾਨ ਨੂੰ ਜਨਮ ਨਹੀਂ ਦੇ ਸਕਦੀ । ਉਸ ਦਾ ਸੁਭਾਅ ਚਿੜਚਿੜਾ ਹੋ ਜਾਂਦਾ ਹੈ । ਉਹ ਬੱਚਿਆਂ ਨੂੰ ਝਿੜਕਦੀ ਰਹਿੰਦੀ ਹੈ, ਜਿਸ ਕਰਕੇ ਘਰ ਦੀ ਸ਼ਾਂਤੀ ਨਸ਼ਟ ਹੋ ਜਾਂਦੀ ਹੈ ।

ਇਤਿਹਾਸ ਗਵਾਹ ਹੈ ਜਿੱਥੇ ਨਾਰੀ ਦੀ ਪੂਜਾ ਹੁੰਦੀ ਹੈ, ਉਥੇ ਦੇਵਤਾ ਨਿਵਾਸ ਕਰਦੇ ਹਨ, ਪਰ ਵੇਖਿਆ ਗਿਆ ਹੈ ਕਿ ਹੁਣ ਨਾਰੀ ਦੀ ਹਰ ਪਖੋਂ ਦੁਰਦਸ਼ਾ ਹੋ ਰਹੀ ਹੈ । ਜਦੋਂ ਲੜਕੀ ਦੇ ਵਿਆਹ ਦਾ ਸਮਾਂ ਆਉਂਦਾ ਹੈ ਤਾਂ ਲੜਕੀ ਦੇ ਮਾਂ ਬਾਪ ਨੂੰ ਲੜਕੀ ਦੇ ਵਿਆਹ ਦੀ ਚਿੰਤਾ ਸਤਾਉਣ ਲੱਗ ਜਾਂਦੀ ਹੈ । ਘਰ ਵਿਚ ਲੜਕੀ ਲਈ ਰਿਸ਼ਤੇ ਤਾਂ ਆਉਂਦੇ ਹਨ ਪਰ ਰਿਸ਼ਤੇ ਲਿਆਉਣ ਵਾਲੇ ਆਪਣੇ ਲੜਕੇ ਦਾ ਮੁੱਲ ਐਨਾ ਮੰਗਦੇ ਹਨ ਕਿ ਲੜਕੀ ਵਾਲਿਆਂ ਦੀ ਹੈਸੀਅਤ ਤੋਂ ਬਾਹਰ ਹੁੰਦਾ ਹੈ । ਉਹ ਕਹਿੰਦੇ ਹਨ ਕਿ ਅਸੀਂ ਆਪਣੇ ਲੜਕੇ ਨੂੰ ਪੜਾਉਣ ਵਿਚ ਬਹੁਤ ਪੈਸਾ ਖਰਚ ਕੀਤਾ ਹੈ ਅਤੇ ਉਸ ਤੇ ਜਿੰਨ੍ਹਾਂ ਵੀ ਖਰਚ ਆਇਆ ਹੈ, ਉਹ ਤੁਸੀਂ ਦਿਓ । ਉਹ ਇਹ ਕਿਉਂ ਨਹੀਂ ਸੋਚਦੇ ਕਿ ਲੜਕੀ ਵੀ ਪੜ੍ਹ ਲਿਖ ਕੇ ਜੁਆਨ ਹੋਈ ਹੈ, ਉਸ ਤੇ ਵੀ ਖਰਚਾ ਆਇਆ ਹੋਵੇਗਾ । ਉਹ ਕੌਣ ਦੇਵੇਗਾ ? ਕੀ ਸਾਡੇ ਦੇਸ਼ ਵਿਚ ਲੜਕੀਆਂ ਲਈ ਮੁਫਤ ਸਕੂਲ ਖੋਲ੍ਹੇ ਹੋਏ ਹਨ ਜਾਂ ਸਰਕਾਰ ਲੜਕੀਆਂ ਦਾ ਖਰਚਾ ਝੱਲ ਰਹੀ ਹੈ । ਇਸ ਤਰ੍ਹਾਂ ਵਹੁਟੀ ਦੇ ਗੁਣਾਂ ਨੂੰ ਨਹੀਂ ਉਸਦੇ ਲਿਆਂਦੇ ਦਾਜ ਨੂੰ ਹੀ ਦੇਖਿਆ ਜਾਂਦਾ ਹੈ, ਜੇ ਦਾਜ ਘੱਟ ਆਇਆ ਹੋਵੇ ਤਾਂ ਸੁੰਦਰ ਗੁਣਵੰਤੀ ਕੁੜੀ ਵੀ ਕੌਡੀਓਂ ਹੌਲੀ ਹੋ ਕੇ ਰਹਿ ਜਾਂਦੀ ਹੈ, ਅੱਜ ਦਾ ਸਮਾਜ ਗੁਣ, ਰੂਪ ਰੰਗ ਅਤੇ ਅਕਲ ਸ਼ਕਲ ਨੂੰ ਨਹੀਂ ਦੇਖਦਾ, ਪੈਸੇ ਦੀ ਪੂਜਾ ਕਰਦਾ ਹੈ । ਲੋਕਾਂ ਦੇ ਮਨਾਂ ਵਿਚ ਇਹ ਗੱਲ ਹੈ ਕਿ ਧੀਆਂ ਵਾਲਿਆਂ ਦੇ ਸਿਰ ਨੀਵੇਂ ਹੁੰਦੇ ਹਨ, ਬੜੀ ਗਲਤ ਗੱਲ ਹੈ । ਧੀਆਂ ਵਾਲੇ ਲੜਕੇ ਵਾਲਿਆਂ ਨੂੰ ਕੁਝ ਦਿੰਦੇ ਹੀ ਹਨ, ਇਹ ਤਾਂ ਦਾਤੇ ਹੋਏ । ਜਿਸ ਨੂੰ ਆਪਣੇ ਕਾਲਜੇ ਦੀ ਬੋਟੀ ਕੱਢ ਕੇ ਦੇ ਦਿੱਤੀ, ਉਸ ਨੇ ਆਪਣੇ ਕੋਲ ਕੀ ਰੱਖਿਆ ? ਪਰ ਅੱਜ ਪੇਟ ਤੇ ਪੇਟੀ ਦੀ ਚਿੰਤਾ ਰਹਿੰਦੀ ਹੈ ਅਰਥਾਤ ਇਹ ਦੇਖਿਆ ਜਾਂਦਾ ਹੈ ਕਿ ਬਰਾਤ ਦੀ ਸੇਵਾ ਕਿਹੋ ਜਿਹੀ ਹੋਵੇਗੀ ਅਤੇ ਪੇਟੀ ਅਰਥਾਤ ਦਾਜ ਕਿੰਨਾ ਮਿਲੇਗਾ, ਜੇ ਕੀ ਆਇਆ ? ਦੀ ਥਾਂ ਕੌਣ ਆਇਆ ? ਵੇਖਣਾ ਸ਼ੁਰੂ ਕਰ ਦਿੱਤਾ ਜਾਵੇ ਤਾਂ ਬਹੁਤ ਚੰਗੀ ਗੱਲ ਹੋ ਸਕਦੀ ਹੈ। ਦਾਜ ਤਾਂ ਹੌਲੀ ਹੌਲੀ ਖਤਮ ਹੋ ਜਾਂਦਾ ਹੈ, ਪਰ ਲੜਕੀ ਦੀ ਸਮਝ ਤੇ ਸਿਆਣਪ ਉਸ ਘਰ ਨੂੰ ਸਵਰਗ ਵਿਚ ਬਦਲ ਸਕਦੀ ਹੈ ।

ਦਾਜ ਸਾਡੇ ਸਮਾਜ ਦੀ ਸਭ ਤੋਂ ਵੱਡੀ ਲਾਅਨਤ ਹੈ । ਇਹ ਬੁਰਾਈ ਸਮਾਜ ਨੂੰ ਘੁਣ ਵਾਂਗ ਖਾਈ ਜਾ ਰਹੀ ਹੈ । ਚੰਗੀ ਤਰ੍ਹਾਂ ਪਾਲ ਪੋਸ ਕੇ, ਪੜ੍ਹਾ ਲਿਖਾ ਕੇ ਪੈਰਾਂ ਤੇ ਖੜਾ ਕਰ ਦੇਣਾ ਹੀ ਕਾਫੀ ਹੁੰਦਾ ਹੈ ਪਰ ਇਹ ਤਾਂ ਜ਼ਰੂਰੀ ਨਹੀਂ ਕਿ ਵਿਆਹ ਸਮੇਂ ਟਰੱਕ ਭਰ ਕੇ ਸਮਾਨ ਵੀ ਨਾਲ ਦਿੱਤਾ ਜਾਵੇ । ਇਹ ਤਾਂ ਗੱਲ ਮੰਨਣ ਵਾਲੀ ਹੈ ਕਿ ਲੜਕੀ ਵੀ ਮਾਂ ਬਾਪ ਦੇ ਘਰ ਦਾ ਇਕ ਪਿਆਰਾ ਜੀਅ ਹੈ ਤੇ ਇਹ ਜ਼ਰੂਰੀ ਨਹੀਂ ਕਿ ਸਾਰੀ ਜਾਇਦਾਦ ਦਾ ਵਾਰਸ ਪੁੱਤ ਹੀ ਹੋਵੇ, ਮਾਂ ਬਾਪ ਆਪਣੀ ਹਿੰਮਤ ਅਨੁਸਾਰ ਉਸ ਨੂੰ ਕੁਝ ਦੇ ਵੀ ਸਕਦੇ ਹਨ, ਪਰ ਲੜਕੇ ਵਾਲਿਆਂ ਵਲੋਂ ਦਾਜ ਮੰਗਣਾ ਤੇ ਲੜਕੀ ਵਾਲਿਆਂ ਵਲੋਂ ਮੂੰਹ-ਮੰਗਿਆਂ ਦਾਜ ਦੇਣਾ ਵੱਡਾ ਗੁਨਾਹ ਹੈ । ਜਦੋਂ ਲੋਕ ਕਾਰ, ਸਕੂਟਰ, ਨਕਦੀ, ਗਹਿਣੇ ਤੇ ਹੋਰ ਕੀਮਤੀ ਚੀਜਾਂ ਦੀ ਮੰਗ ਕਰਦੇ ਹਨ ਤਾਂ ਸੱਚੀ ਮੁੱਚੀ ਲੜਕੀ ਦਾ ਜੰਮਣਾ ਮਾਪਿਆਂ ਨੂੰ ਬੁਰਾ ਲਗਦਾ ਹੈ । ਘੱਟ ਦਾਜ ਲਿਆਉਣ ਵਾਲੀ ਕੁੜੀ ਭਾਵੇਂ ਕਿੰਨੀ ਵੀ ਸਮਝਦਾਰ ਕਿਉਂ ਨਾ ਹੋਵੇ, ਸਹੁਰਿਆਂ ਦੇ ਮਾਪ-ਦੰਡ ਵਿਚ ਪੂਰਾ ਨਹੀਂ ਉਤਰਦੀ, ਕਈ ਵਾਰ ਤਾਂ ਗੈਸਾਂ ਖੁੱਲੀਆਂ ਛੱਡ ਕੇ ਜਾਂ ਬਲਦੇ ਸਟੋਵ ਸੁੱਟ ਕੇ ਕੁੜੀਆਂ ਨੂੰ ਮਾਰ ਦਿੱਤਾ ਜਾਂਦਾ ਹੈ । ਜਦੋਂ ਮਾਪੇ ਆਪਣੇ ਆਲੇ-ਦੁਆਲੇ ਵਿਚ ਸੜਦੀਆਂ ਕੁੜੀਆਂ ਦੀਆਂ ਚੀਕਾਂ ਪੁਕਾਰਾਂ ਸੁਣਦੇ ਨੇ ਤਾਂ ਉਨ੍ਹਾਂ ਦੇ ਦਿਲ ਧੀਆਂ ਪੈਦਾ ਕਰਨ ਤੋਂ ਗੁਰੇਜ਼ ਕਰਦੇ ਨੇ, ਤਾਂ ਹੀ ਜਿੱਥੇ ਲਿਖਿਆ ਹੁੰਦਾ ਹੈ "ਟੈਸਟ, ਲੜਕਾ ਹੋਵੇਗਾ ਜਾਂ ਲੜਕੀ" ਉਥੇ ਜਾਕੇ ਟੈਸਟ

ਕਰਵਾਉਣ ਦੀ ਕਰਦੇ ਹਨ । ਬਸ ਲੜਕੀ ਹੋਵੇ ਤਾਂ ਉਥੇ ਹੀ ਗਰਭਪਾਤ । ਕੁੜੀਆਂ ਜੰਮਣ ਤੋਂ ਪਹਿਲਾਂ ਹੀ ਮਾਰ ਦੇਣਾ ਪਾਪ ਨਹੀਂ ਤਾਂ ਹੋਰ ਕੀ ਹੈ । ਸੋ ਅਸੀਂ ਹੁਣ ਨੂੰਹਾਂ ਨੂੰ ਸਾੜਦੇ ਹਾਂ ਤੇ ਧੀਆਂ ਨੂੰ ਮਾਰਦੇ ਹਾਂ । ਇਸ ਬੀਮਾਰੀ ਦਾ ਜਨਮ ਵੀ ਦਾਜ ਵਰਗੀ ਲਾਅਨਤ ਦੀ ਕੁੱਖੋਂ ਹੀ ਹੋਇਆ ਹੈ । ਇਹ ਕੋੜ੍ਹ ਸਮਾਜ ਦੇ ਗੱਲ ਤੋਂ ਲਾਹੁਣਾ ਹੀ ਪਵੇਗਾ।

ਜ਼ਰਾ ਸੋਚੋ ! ਜੇ ਲੜਕੀ ਦਾ ਜਨਮ ਨਾ ਹੋਵੇ ਤਾਂ ਕੀ ਹੋਵੇਗਾ, ਸੰਸਾਰ ਦੀ ਸਾਰੀ ਖੇਡ ਹੀ ਖਤਮ ਹੋ ਜਾਵੇਗੀ। ਅੱਜ ਦੀ ਬੱਚੀ ਨੇ ਹੀ ਕਲ ਦੀ ਮਾਂ ਬਣਨਾ ਹੈ । ਮਾਂ ਨਹੀਂ ਹੋਵੇਗੀ ਤਾਂ ਪੁੱਤ ਕਿਥੋਂ ਜੰਮੇਗਾ ? ਗੁਰਬਾਣੀ ਵਿਚ ਅਉਂਦਾ ਹੈ 'ਪੁਤੀ ਗੰਢ ਪਵੈ ਸੰਸਾਰ' ਪਰ ਨਾਲ ਹੀ ਕਿਹਾ ਗਿਆ ਹੈ 'ਸੋ ਕਿਉਂ ਮੰਦਾ ਆਖੀਐ ਜਿਤ ਜੰਮੇ ਰਾਜਾਨ' ਸੋ ਗੁਰਬਾਣੀ ਦੇ ਅਨੁਸਾਰ ਵੀ ਲੜਕੇ ਤੇ ਲੜਕੀ ਨੂੰ ਬਰਾਬਰ ਸਮਝਣ ਦੀ ਲੋੜ ਹੈ ।

ਸ਼ੁਰੂ ਵਿਚ ਦਹੇਜ ਸਿਰਫ ਉਹ ਲੋਕ ਦਿੰਦੇ ਸਨ ਜਿਨ੍ਹਾਂ ਵਿਚ ਕੋਈ ਘਾਟ ਹੁੰਦੀ ਸੀ ਅਤੇ ਜੋ ਜ਼ਿਆਦਾ ਅਮੀਰ ਹੁੰਦੇ ਸਨ । ਪਰ ਅਧੁਨਿਕ ਕਾਲ ਵਿਚ ਇਸ ਦਹੇਜ਼ ਨੇ ਸਿਰਫ ਗਰੀਬਾਂ ਅਤੇ ਵਿਚਕਾਰਲੀ ਸ਼੍ਰੇਣੀ ਦਾ ਹੀ ਨੱਕ ਵਿਚ ਦਮ ਨਹੀਂ ਕਰ ਦਿੱਤਾ ਸਗੋਂ ਅਮੀਰ ਵਰਗ ਇਸ ਤੋਂ ਛੁਟਕਾਰਾ ਪਾਉਣ ਲਈ ਹੱਥ ਪੈਰ ਮਾਰ ਰਿਹਾ ਹੈ । ਜੇਦੋਂ ਹਰ ਆਦਮੀ ਇਸਦਾ ਵਿਰੋਧੀ ਹੈ ਤਾਂ ਇਹ ਖਤਮ ਕਿਉਂ ਨਹੀਂ ਹੁੰਦੀ । ਇਸ ਦੇ ਕਈ ਕਾਰਨ ਹਨ ।

ਸਭ ਤੋਂ ਪਹਿਲਾਂ ਕਾਰਨ ਇਹ ਹੈ ਕਿ ਜੇ ਲੜਕੇ ਵਾਲਾ ਦਹੇਜ ਨਹੀਂ ਲੈਂਦਾ ਤਾਂ ਉਸ ਦੇ ਦਿਲ ਵਿਚ ਸ਼ੰਕਾ ਰਹਿੰਦੀ ਹੈ ਕਿ ਜੇ ਅੱਜ ਮੈਂ ਦਹੇਜ ਨਾ ਲਿਆ ਤਾਂ ਕਲ ਨੂੰ ਕਿਥੋਂ ਲੜਕੀ ਦੇ ਵਿਆਹ ਤੇ ਦੇਵਾਂਗਾ । ਦੂਜਾ ਇਸ ਦਾ ਕਾਰਨ ਬੇ-ਰੁਜ਼ਗਾਰੀ ਅਤੇ ਗਰੀਬੀ ਵੀ ਲਗਦਾ ਹੈ । ਅਮੀਰ ਵਰਗ ਆਪਣੀਆਂ ਲੜਕੀਆਂ ਲਈ ਗਰੀਬੀ ਤੇ ਬੇ-ਰੁਜ਼ਗਾਰੀ ਦੇ ਹਥੋਂ ਸਤਾਏ ਸੁੰਦਰ ਅਤੇ ਪੜ੍ਹੇ ਲਿਖੇ ਲੜਕੇ ਖਰੀਦ ਲੈਂਦੇ ਹਨ । ਉਹ ਬੇਰੁਜ਼ਗਾਰੀ ਅਤੇ ਗਰੀਬੀ ਦਾ ਸ਼ਿਕਾਰ ਭੁੱਖੇ ਮਰਨ ਨਾਲੋਂ ਕਿਸੇ ਕਾਲੀ ਕਲੋਟੀ ਲੜਕੀ ਨਾਲ ਵਿਆਹ ਕਰਵਾਉਣ ਲਈ ਲਾਲਚ ਵਿਚ ਆਕੇ ਤਿਆਰ ਹੋ ਜਾਂਦੇ ਹਨ। ਇਸ ਤਰ੍ਹਾਂ ਦੂਜੇ ਪਾਸੇ ਉਹ ਮਾਪੇ ਜਿਹੜੇ ਦਾਜ ਨਹੀਂ ਦੇ ਸਕਦੇ, ਆਪਣੀ ਸੁੰਦਰ ਲੜਕੀਆਂ ਪਰੀਆਂ ਵਰਗੀਆਂ ਸੁਹੱਪਣ ਦੀਆਂ ਦੇਵੀਆਂ ਨੂੰ ਲੂਲ੍ਹੇ ਲੰਗੜੇ ਅਤੇ ਬੁੱਢਿਆਂ ਦੇ ਲੜ ਬੰਨਣ ਲਈ ਮਜ਼ਬੂਰ ਹੋ ਜਾਂਦੇ ਹਨ ।

ਜੇਕਰ ਇਸ ਦਹੇਜ਼ ਨੂੰ ਸਭ ਕੁਰੀਤੀਆਂ ਦੀ ਜੜ ਕਿਹਾ ਜਾਵੇ ਤਾਂ ਇਹ ਗਲਤ ਨਹੀਂ ਹੋਵੇਗਾ । ਇਹ ਦਹੇਜ਼ ਹੀ ਹੈ ਜਿਸ ਕਾਰਨ ਮੁਲਾਜਮ ਰਿਸ਼ਵਤ ਲਈ, ਦੁਕਾਨਦਾਰ ਮਿਲਾਵਟ ਲਈ ਅਤੇ ਗਰੀਬ ਚੋਰੀ-ਦੁਕਾਨਦਾਰ ਮਿਲਾਵਟ ਲਈ ਅਤੇ ਗਰੀਬ ਚੋਰੀ-ਠੱਗੀ ਆਦਿ ਕਰਨ ਲਈ ਮਜ਼ਬੂਰ ਹੋ ਜਾਂਦਾ ਹੈ ।

ਇਸ ਤਰ੍ਹਾਂ ਦਹੇਜ਼ ਇਕ ਲਾਅਨਤ ਬਣਕੇ ਜੰਗਲ ਦੀ ਅੱਗ ਵਾਂਗ ਫੈਲਦੀ ਜਾ ਰਹੀ ਹੈ ਜਿਸਨੂੰ ਖਤਮ ਕਰਨ ਲਈ ਹੁਣ ਤੱਕ ਕਿੰਨੇ ਕੁ ਸਾਹਿਤਕਾਰਾਂ ਨੇ ਵਰਕੇ ਕਾਲੇ ਕਰ ਛੱਡੇ, ਕਿੰਨੇ ਕੁ ਸੈਮੀਨਾਰ ਹੋ ਚੁੱਕੇ ਨੇ, ਕਿੰਨੇ ਕੁ ਕਨੂੰਨ ਬਣੇ ਨੇ ਤੇ ਕਿੰਨੇ ਕੁ ਭਾਸ਼ਨ ਮੁਕਾਬਲੇ ਕਰਵਾਏ ਗਏ ਹਨ । ਪਰ ਨਾ ਅਮਲ ਨਾਅਰੇ ਲਗਾਉਣ ਵਾਲਿਆਂ ਨੇ ਕੀਤਾ, ਨਾਂ ਭਾਸ਼ਨ ਸੁਣਨ ਵਾਲਿਆਂ ਨੇ ਅਤੇ ਨਾ ਹੀ ਭਾਸ਼ਨ ਆਯੋਜਿਤ ਕਰਨ ਵਾਲਿਆਂ ਨੇ ।

ਇਸ ਦੇ ਦਰਦਨਾਕ ਨਤੀਜਿਆਂ ਨੂੰ ਦੇਖਦੇ ਹੋਏ ਸਵਾਲ ਉਤਪਨ ਹੁੰਦਾ ਹੈ ਕਿ ਇਸ ਜੂਲੇ ਨੂੰ ਕਿਸ ਤਰ੍ਹਾਂ ਗਲੋਂ ਲਾਹਿਆ ਜਾਵੇ, ਕਿਸ ਤਰ੍ਹਾਂ ਸ਼ਰੇ ਬਾਜ਼ਾਰ ਵਿਚ ਲੜਕਿਆਂ ਦੀ ਬੋਲੀ ਨੂੰ ਠੱਲ ਪਾਈ ਜਾਵੇ ਤੇ ਕਿਵੇਂ ਹਜ਼ਾਰਾਂ ਲੱਖਾਂ ਨਿਰਦੋਸ਼ ਮਾਪਿਆਂ ਅਤੇ ਜਵਾਨ ਲੜਕੀਆਂ ਨੂੰ ਇਸ ਮਗਰਮੱਛ ਰੂਪੀ ਦਹੇਜ ਦੇ ਨਿਗਲਣ ਤੋਂ ਬਚਾਇਆ ਜਾ ਸਕੇ । ਇਸ ਦੇ ਹੱਲ ਲਈ ਸਮਾਜਿਕ ਚੇਤੰਨਤਾ ਅਤੇ ਉਪਰਾਲੇ ਬਹੁਤ ਜ਼ਰੂਰੀ ਹਨ । ਦਾਜ ਦੀ ਮੰਗ ਕਰਨ ਵਾਲਿਆ ਦਾ ਬਾਈਕਾਟ ਕਰਨਾ ਚਾਹੀਦਾ ਹੈ ਤੇ ਅੱਜ ਲੋੜ ਹੈ ਮਨਾਂ ਨੂੰ ਬਦਲਣ ਦੀ । ਸਾਰੀ ਨੌਜਵਾਨ ਪੀੜੀ ਵਲੋਂ ਇੱਕ ਮਿੱਕ ਹੋਕੇ ਉਸ ਵਰਗ ਦਾ ਮੁਕਾਬਲਾ ਕਰਨ ਦੀ । ਇਸ ਕਲੰਕ ਨੂੰ ਗੂੜਿਆਂ ਕਰਨ ਵਿਚ ਵੀ ਸਮਾਜ ਦਾ ਹੱਥ ਹੈ ਤੇ ਇਸ ਧੱਬੇ ਨੂੰ ਧੋਣ ਲਈ ਵੀ ਸਮਾਜਿਕ ਅੰਦੋਲਨ ਦੀ ਜ਼ਰੂਰਤ ਹੈ । ਆਓ, ਸਾਰੇ ਰਲਕੇ ਹੰਭਲਾ ਮਾਰੀਏ ਤੇ ਬਚਾ ਲਈਏ ਔਰਤ ਜ਼ਾਤ ਨੂੰ ਖੋਖਲਿਆਂ ਹੋਣ ਤੋਂ ।

ਜੇਕਰ ਸਾਰੇ ਨੌਜਵਾਨ ਲੜਕੇ ਤੇ ਲੜਕੀਆਂ ਇਹ ਪੱਕਾ ਇਰਾਦਾ ਕਰ ਲੈਣ ਕਿ ਉਹ ਬਿਨਾਂ ਦਾਜ ਲਏ ਜਾਂ ਦਿੱਤੇ ਵਿਆਹ ਕਰਵਾਉਣਗੇ ਅਤੇ ਆਪਣੇ ਮਾਂ-ਬਾਪ ਨੂੰ ਵੀ ਇਸ ਗੱਲ ਲਈ ਰਾਜ਼ੀ ਕਰ ਲੈਣਗੇ ਤਾਂ ਦੁਨੀਆਂ ਦੀ ਕੋਈ ਤਾਕਤ ਉਨ੍ਹਾਂ ਦੇ ਰਸਤੇ ਵਿਚ ਰੋੜਾ ਨਹੀਂ ਬਣ ਸਕਦੀ ਅਤੇਇਸ ਤਰ੍ਹਾਂ ਦਹੇਜ ਦੇ ਜੂਲੇ ਨੂੰ ਲਾਹ ਕੇ ਸੁਖ ਦਾ ਸਾਹ ਲਿਆ ਜਾ ਸਕਦਾ ਹੈ ।

*ਸਵਰਗਵਾਸੀ ਬੀਬੀ ਰਜਵੰਤ ਕੌਰ ਜੀ*
*ਲੁਧਿਆਣਾ*



ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥



# ਖੰਡੇ ਦਾ ਅੰਮ੍ਰਿਤ ਕਿਸ ਨੇ ਬਣਾਇਆ ?

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਭਾਰਤ ਰੱਖਕ ਦੁਸ਼ਟ ਦਮਨ ਪਾਤਸ਼ਾਹ ਦੇ ਸਮੇਂ ਵਿਚ ਵੀ ਬ੍ਰਾਹਮਣੀ ਮਤ ਦਾ ਕਾਫੀ ਅਸਰ ਤੇ ਪ੍ਰਭਾਵ ਸੀ । ਪੁਰਾਤਨ ਪੰਥ ਪ੍ਰਕਾਸ਼ ਦਾ ਕਰਤਾ ਭਾਈ ਰਤਨ ਸਿੰਘ 'ਭੰਗੂ' ਜਿਸਦੇ ਪੰਥ ਪ੍ਰਕਾਸ਼ ਨੂੰ ਸਹੀ ਮੰਨਿਆ ਜਾਂਦਾ ਹੈ ਅਤੇ ਜਿਸ ਨੂੰ ਨਾ ਕੇਵਲ ਸੰਪਾਦਤ ਕਰਕੇ ਬਲਕਿ ਬਹੁਤ ਕੁਝ ਕਟ ਵਢ ਕਰਕੇ ਭਾਈ ਵਜ਼ੀਰ ਸਿੰਘ ਦੇ ਪਰੈਸ 'ਵਜ਼ੀਰ ਹਿੰਦ ਪਰੈਸ' ਅੰਮ੍ਰਿਤਸਰ ਨੇ ਛਾਪਿਆ ਹੈ, ਜਿਸ ਦੇ ਸੰਪਾਦਕ ਜੀ ਲਿਖਦੇ ਹਨ ਕਿ "ਅਰ ਕਈ ਥਾਈ ਇਸ ਕਾਹਲੀ ਕਰਕੇ ਅਰ ਟਾਂਵੇ ਥਾਂਈ ਆਖਯੇਪਕ ਦੇ ਆਭਾਸ ਪੈਣ ਕਰਕੇ ਇਹ ਦਰੁਸਤੀ ਦਾ ਮੁਹਤਾਜ ਸੀ । ਪਰ ਅਸਾਂ ਆਪਣੀ ਵਲੋਂ ਪੂਰਾ ਯਤਨ ਕੀਤਾ ਹੈ ਕਿ ਸੁਧਾਈ ਪੂਰੀ ਹੋਵੇ ।" 'ਵਿਥਿਆ ਅੰਕ (ਚ) ਛਾਪ ਪਹਿਲੀ ਮਾਰਚ 1914 ਜਿਸਦੀ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਨੇ ਆਪਣੇ ਵਲੋਂ ਸਿੰਘ ਸਭਾ ਦੇ ਖਿਆਲ ਅਨੁਸਾਰ ਪੂਰੀ ਸੁਧਾਈ ਕੀਤੀ ਹੈ ।ਆਖਯੇਪਕ ਭਾਵ ਵਾਧੂ ਜਾਂ ਨਕਲੀ ਆਭਾਸ ਦੂਰ ਕਰ ਦਿੱਤਾ ਹੈ ਪਰ ਜੋ ਉਨ੍ਹਾਂ ਸਹੀ ਕਰ ਕੇ ਮੰਨਿਆ ਹੈ ਉਸ ਵਿਚ ਹੋਰ ਬ੍ਰਾਹਮਣੀ ਮਤ ਦਾ ਗਲਬਾ ਤਾਂ ਕਿਤੇ ਰਿਹਾ ਖਾਲਸਾ ਪੰਥ ਦੀ ਸਾਜਣਾ ਸਮੇ ਦੁਸ਼ਟ ਦਮਨ ਦਸ਼ਮੇਸ਼ ਸਵਾਮੀ ਜੀ ਵੀ ਉਸਤੋਂ ਉਪਰ ਨਹੀਂ ਉਠ ਸਕੇ ਅਤੇ ਉਹ ਵੀ ਖਾਲਸਾ ਪੰਥ ਦੀ ਸਾਜਨਾ ਪੰਡਤ ਤੇ ਜੋਤਸ਼ੀ ਸੱਦ ਕੇ ਮਹੂਰਤ ਕਢਾ ਕੇ ਹੀ ਕਰਦੇ ਹਨ :-

ਇਤਨੀ ਬਾਤ ਬਿਚਾਰ ਕਰ, ਹੁਤੀ ਬਾਤ ਲਈ ਚੀਨ ।
ਸਤਿਗੁਰੂ ਬਹਿ ਸ੍ਰੀ ਕੇਸ ਗੜ੍ਹ, ਉਦਮ ਸੋਊ ਕੀਨ । 37 ।
ਸੱਦ ਪੰਡਤ ਬਡ ਜੋਤਕੀ, ਮਹੂਰਤ ਖੂਬ ਕਢਾਏ ।
ਖਤੇ ਕੀਏ ਭੁਜੰਗੀ ਛਾਂਟ ਪੰਜ, ਪੰਜੇ ਜਾਤ ਗਿਣਾਦਿ । 38 ।

(ਪ੍ਰਾਚੀਨ ਪੰਥ ਪ੍ਰਕਾਸ਼ ਪੰਨਾ 39)

ਜਦ ਸਰਬ ਕਲਾ ਸਮਰੱਥ ਗੁਰੂਦੇਵ ਜੀ ਵੀ ਪੰਡਤ ਤੇ ਬਡਜੋਤਕੀ-ਜੋਤਸ਼ੀ ਸਦਕੇ ਮਹੂਰਤ ਕਢਾ ਕੇ ਹੀ ਖਾਲਸਾ ਪੰਥ ਦੀ ਸਾਜਨਾ ਕਰਦੇ ਹਨ ਤਦ ਹੋਰ ਆਮ ਸਿੱਖ ਤੇ ਜੋ ਪੌਰਾਣਕ ਪ੍ਰਭਾਵ ਸੀ ਤੇ ਅਜ ਵੀ ਨਾਮਧਾਰੀਆਂ ਤੋਂ ਬਿਨਾਂ ਬਾਕੀ ਸਿੱਖਾਂ ਵਿਚ ਹੈ ਉਸ ਨੂੰ ਅੱਖ ਪ੍ਰੋਖੇ ਨਹੀਂ ਕੀਤਾ ਜਾ ਸਕਦਾ । ਸੁਖ !

ਅੱਜ ਮੇਰਾ ਵਿਸ਼ਾ ਇਹ ਨਹੀਂ, ਅੱਜ ਤੇ ਮੈਂ ਕੇਵਲ ਏਹੀ ਦਸਣਾ ਹੈ ਕਿ ਅੰਮ੍ਰਿਤ ਦੀ ਜੋ ਮਰਯਾਦਾ ਅੱਜ ਦੇ ਸਮੇਂ ਪ੍ਰਚੇਲਤ ਹੈ, ਇਸਦੀ ਕਾਇਮੀ ਕਰਨ ਵਾਲੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਹੀ ਹਨ । ਸ੍ਰੀ ਦਸਮੇਸ਼ ਸਵਾਮੀ ਜੀ ਦੀ ਤੇ ਅਜੋਕੀ ਮਰਯਾਦਾ ਵਿਚ ਬਹੁਤ ਫਰਕ ਹੈ । ਜਿਸਦਾ ਨਿਰਨਾ ਪੁਰਾਤਨ ਸਿੱਖ ਇਤਿਹਾਸਕਾਰਾਂ ਸਿੱਖ ਧਰਮ ਦੇ ਪੁਸਤਕਾਂ ਵਿਚ ਇੰਜ਼ ਕੀਤਾ ਹੈ ।

੧. ਭਾਈ ਰਤਨ ਸਿੰਘ ਭੰਗੂ ਆਪ ਮੰਨਦੇ ਹਨ ਕਿ ਅਸੀਂ ਇਹ ਸਾਰਾ ਹਾਲ ਭਾਈ ਸੁਖਾ ਸਿੰਘ ਜੀ ਰਚਤ "ਗੁਰ ਬਿਲਾਸ" ਵਿਚੋਂ ਸੰਖੇਪ ਤੋਰ ਤੇ ਲੈਕੇ ਹੀ ਮਰੇ ਸਾਹਿਬ ਨੂੰ ਸੁਨਾਣ ਲਈ ਲਿਖਿਆ ਹੈ :-

ਗੁਰ ਬਿਲਾਸ ਮਧ ਬਹੁ ਕਹੀ ।
ਕਹੀ ਚਾਹੀਐ ਜੋ ਉਸਤੇ ਰਹੀ ।
ਯਾਂਤੇ ਬਹੁਤ ਨ ਕਹੂੰ ਪਸਾਰਾ ।
ਬਹੁਤ ਪਸਾਰੈ ਹੋਇ ਗ੍ਰੰਥ ਭਾਰਾ ।
ਬਹੁਤ ਹੋਇ ਜਿਸ ਸੁਨਨੈ ਹੇਤ ।
ਗੁਰ ਬਿਲਾਸ ਤੈ ਸੋ ਲਵੇ ਭੇਤ ।

(ਪ੍ਰਾਚੀਨ ਪੰਥ ਪ੍ਰਕਾਸ਼ ਪੰਨਾ ੪੯)

ਇਸ ਲਈ ਅਸੀਂ ਵੀ ਸਭ ਤੋਂ ਪਹਿਲਾਂ ਗੁਰ ਬਿਲਾਸ ਦੀ ਹੀ ਗਵਾਹੀ ਪੇਸ਼ ਕਰਦੇ ਹਾਂ । ਗੁਰ ਬਿਲਾਸ ਸਭ ਤੋਂ ਪੁਰਾਤਨ ਪੁਸਤਕ ਹੈ, ਇਸਦੇ ਰਚਨਹਾਰ ਭਾਈ ਸੁਖਾ ਸਿੰਘ ਜੀ ਸ੍ਰੀ ਕੇਸਗੜ੍ਹ ਸਾਹਿਬ ਦੇ ਮਹੰਤ ਤੇ ਗ੍ਰੰਥੀ ਸ੍ਰੀ ਮਾਤਾ ਸਾਹਿਬ ਦੇਵਾਂ ਜੀ ਦੇ ਹੁਕਮ ਨਾਲ ਰਹੇ ਹਨ ਅਤੇ ਜਿਨਾਂ ਉਸ ਸਮੇਂ ਦਾ ਹਾਲ ਡਿੱਠਾ ਸੀ ਤੇ ਵੇਖਣ ਵਾਲਿਆਂ ਤੋਂ ਸੁਣਿਆਂ ਸੀ । ਉਹਨਾਂ ਕੇਵਲ ਅੰਮ੍ਰਿਤ ਤਿਆਰ ਕਰਨਾ ਹੀ ਲਿਖਿਆ ਹੈ ਪਰ ਕਿਵੇਂ ਕੀਤਾ ਕਿਹੜੀ ਬਾਣੀ ਪੜ੍ਹੀ ਇਹ ਕੋਈ ਨਹੀਂ ਲਿਖਿਆ ।

*ਹ੍ਵੈ ਕਰ ਉਦਾਸ । ਖਾਲਸਾ ਪ੍ਰਗਾਸ । ਕਰਣਾ ਅਗਾਰ, ਸਤਿਗੁਰ ਦਯਾਰ ।*
*ਆਗਯਾ ਅਕਾਲ, ਮਾਨੀ ਬਿਸਾਲ । ਦੇਵੀ ਚਰਿਤ੍ਰ, ਉਹ ਧਰ ਬਚਿਤ੍ਰ ।*
*ਨਿਜ ਜੋਤ ਧਾਰ, ਕੀਨੋ ਦਯਾਰ । ਅਸਧੁਜ ਸੁ ਪੰਥ, ਦੈ ਸਰਬ ਸੰਥ ।*
*ਪੜ੍ਹ ਕਰ ਸੁਮੰਤ੍ਰ, ਨਾਨਾ ਇਕੰਤ੍ਰ । ਕਰ ਸੁਧ ਬੁਧ, ਭਯੋ ਪੂਰ ਸੁਧ ।*

*ਰਾਮ ਕੁਇਰ ਬੂਢੇ ਸੁਮਤਿ ਯੋ ਮਾਤਾ ਜੀ ਤੀਰ । ਨਖ ਸਿਖ ਕਥਾ ਦਯਾਲ ਕੀ ਬਰਨੀ ਸੁਖਦ ਸਰੀਰ ।*

*ਤਾਤੇ ਮਾਤਾ ਆਨ ਕਰ ਦੀਸ ਪਤਾਸੇ ਡਾਰ । ਖੁਸ਼ੀ ਭਯੋ ਜਗਤੇਸ ਜੂ ਐਸੋ ਚਰਿਤ੍ਰ ਨਿਹਾਰ ।*
*ਇਹ ਮਾਤਾ ਕੀਨੇ ਉਪਕਾਰਾ । ਜਾਨ ਖਾਲਸਾ ਆਦਿ ਕੁਮਾਰਾ ।*
*ਅੰਮ੍ਰਿਤ ਸਤਿਗੁਰ ਕੀਅਸ ਤਿਆਰਾ । ਪੁਨ ਅਰਦਾਸ ਕਰੀ ਬਿਸਤਾਰਾ ।*
*ਠਾਂਢ ਭਏ ਸਭ ਕਮਰ ਫਕਾਈ । ਤਿਨ ਪਾਹਨ ਕੇ ਅੱਗ੍ਰ ਸੁ ਆਈ ।*
*ਪੜੈਂ ਸਲੋਕ ਮੁਖ ਅਮੀ ਪਿਆਵੈ । ਵਹਿਗੁਰੂ ਮੁਖ ਬੋਲ ਬੁਲਾਵੈ ।*
*(ਗੁਰ ਬਿਲਾਸ ਭਾਈ ਸੁਖਾ ਸਿੰਘ ਪੰਨਾ ੨੦੩)*

ਅੰਮ੍ਰਿਤ ਕਿਵੇਂ ਤਿਆਰ ਕੀਤਾ ਕਿਹੜੀ ਕਿਹੜੀ ਬਾਣੀ ਪੜ੍ਹੀ ਇਹ ਨਹੀਂ ਕੁਝ ਦਸਿਆ । ਹਾਂ ਏਨਾ ਜ਼ਰੂਰ ਪਤਾ ਲਗਦਾ ਹੈ ਕਿ ਦੇਵੀ ਚਰਿਤ੍ਰ ਪੜ੍ਹਿਆ, ਸ਼ਾਇਦ 'ਚੰਡੀ ਦੀ ਵਾਰ' ਤੋਂ ਮੁਰਾਦ ਹੈ ?

ਇਸ ਤੋਂ ਦੂਜੀ ਗਵਾਹੀ ਕਵੀ ਸੈਨਾਪਤੀ ਰਚਿਤ 'ਦਸਮ ਗੁਰ ਸੋਭਾ' ਦੀ ਹੈ । ਜਿਸਦਾ ਸੰਪਾਦਨ ਅਕਾਲੀ ਕੌਰ ਸਿੰਘ ਜੀ ਨਿਹੰਗ ਜੋ ਪੱਕੇ ਸਿੰਘ ਸਭੀਏ ਅਤੇ ਚੀਫ ਖਾਲਸਾ ਦੀਵਾਨ ਦੇ ਪ੍ਰਤੀਨਿਧ ਸਨ, ਨੇ ਕੀਤਾ ਉਹ ਇਸਦੀ ਭੂਮਕਾ ਵਿਚ ਲਿਖਦੇ ਹਨ - "ਕੌਮ ਦੇ ਵਿਦਵਾਨ ਮੰਨਦੇ ਹਨ ਕਿ 'ਗੁਰ ਸੋਭਾ' ਦਸਮ ਪਾਤਸ਼ਾਹ ਜੀ ਦੇ ਸਮੇਂ ਦੀ ਰਚਨਾ ਹੈ .... ਇਤਨਾ ਤਾਂ ਨਿਰ ਵਿਵਾਦ ਮੰਨ ਸਕਦੇ ਹਾਂ ਕਿ ਇਸ ਗ੍ਰੰਥ ਦੀ ਰਚਨਾ ਕਰਨ ਵਾਲੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਹਜ਼ੂਰੀ ਸਿੱਖ (ਖਾਲਸਾ) ਕਵੀ ਸਨ ।" ਇਸ ਸੰਬੰਧੀ ਅਸੀਂ ਆਪਣੀ ਕੋਈ ਵੀ ਰਾਏ ਨਾ ਦੇਂਦੇ ਹੋਏ 'ਹਿਸਟਰੀ ਸੋਸਾਇਟੀ' ਦੇ ਮੁਖ ਪਤ੍ਰ 'ਇਤਿਹਾਸਕ ਪਤ੍ਰ' ਦੇ ਵਿਦਵਾਨ ਸ੍ਰ. ਰਣਧੀਰ ਸਿੰਘ ਜੀ ਰੀਸਰਚ ਸਕਾਲਰ ਦੀ ਲਿਖਤ ਦਾ ਹਵਾਲਾ ਦੇ ਕੇ ਹੀ ਬਸ ਕਰਦੇ ਹਾਂ -

"ਵੈਸਾਖੀ ਦੇ ਦਿਨ ਸੰਗਤ ਨੂੰ 'ਖਾਲਸਾ' ਬਣਾਕੇ ਖੰਡੇ ਦੀ ਪਹੁਲ ਦੇਣ ਦਾ ਪਤਾ ਪਹਿਲੇ ਪ੍ਰਥਮ ਕਵੀ ਸੈਨਾਪਤੀ 'ਖਾਲਸਾ' ਨੇ ਹੀ ਸਾਨੂੰ ਦਿਤਾ ਹੈ ਪਰ ਉਸਨੇ 'ਅੰਮ੍ਰਿਤ' ਤਿਆਰ ਕਰਨ ਦੀ ਵਿਧੀ ਵਰਣਣ ਨਹੀਂ ਕੀਤੀ । **ਇਸ ਬਾਰੇ ਦਸਮ ਪਾਤਸ਼ਾਹ ਦੀ ਆਪਣੀ ਯਾ ਹਜ਼ੂਰ ਦੇ ਕਿਸੇ ਸਮਕਾਲੀ ਤੇ ਦਰਬਾਰੀ ਲਿਖਾਰੀ ਦੀ ਲਿਖਤ ਭੀ ਹਾਲਾਂ ਤਕ ਹੱਥ ਨਹੀਂ ਲਗੀ ।" (ਇਤਿਹਾਸਕ ਪਤ੍ਰ ਵੈਸਾਖ, ਜੇਠ, ਹਾੜ, ਸੰ. ੧੯੫੧ ਪੰਨਾ ੬)**

ਹੋਰ ਪ੍ਰਮਾਣਿਕ ਗਵਾਹੀ ਸ੍ਰੀ ਮਾਨ ਸਿੰਘ ਗਿਆਨੀ ਗਿਆਨ ਸਿੰਘ ਜੀ ਦੀ ਹੈ । ਗਿਆਨੀ ਜੀ ਦੀ ਹੀ ਓਹ ਮਹਾਨ ਹਸਤੀ ਹੈ ਜਿਨਾਂ ਨੇ ਸਿੱਖ ਇਤਿਹਾਸ ਨੂੰ 'ੳ' ਤੋਂ ਲੈ ਕੇ 'ੜ' ਤੀਕ ਕ੍ਰਮ ਬਧ ਕੀਤਾ । ਓਨਾਂ ਦੀ ਰਾਇ ਅੰਮ੍ਰਿਤ ਤਿਆਰ ਕਰਨ ਸਮੇਂ ਦੀ ਇਉਂ ਹੈ -

*ਬੀਰਨ ਕਾ ਬਾਨਾ ਕਰ ਜੰਗ ਕਾ ਮਹਾਨਾ ਲਖ,*
*ਕਟ ਮੈਂ ਕਫਹਿਰੇ ਅਚਹਿਰੇ ਧਰਾਇਕੇ ।*

ਪੋਸ਼ਸ਼ ਉਦਾਇ ਕਰਵਾਰੈਂ ਗਰ ਪਾਇ ਦੇਊ,

ਹਾਥ ਜੁਰਵਾਇ ਗੁਰਮੰਤ੍ਰ ਜਪਾਇ ਕੈ ।

ਪਾਇ ਲੋਹ ਬਾਸਨ ਮੈ ਜਲ ਮੈ ਪਤਾਸੇ ਖੰਡਾ,

ਸੁਧ ਧਾਰ ਫੇਰ ਦੀਓ ਦੇਵੀ ਥਾ ਜੋ ਭਾਇਕੈ ।

ਪਾਂਚ ਪਾਂਚ ਪੌਤੀ ਪੜ ਜਪਜੀ ਔ ਜਾਪ ਜੀ ਕੀ,

ਦਸਹੂੰ ਸਵੱਯੇ ਪੁਨ ਚੌਪਈ ਅਲਾਇਕੈ ।

ਆਨੰਦ ਉਚਾਰ ਅਰਦਾਸ ਕਰਕੈ ਸੁਧਾਰ,

ਅੰਮ੍ਰਿਤ ਤਿਆਰ ਗੁਰ ਐਸ ਬਿਧ ਕੀਨੋ ਹੈ ।

ਪ੍ਰਥਮ ਕਰਦ ਸਾਥ ਆਪ ਗੁਰ ਨਾਥ ਲੀਓ

ਪਾਛੇ ਆਛੇ ਆਪ ਪਾਚ ਸਿਖਨ ਕੋ ਦੀਨੋ ਹੈ ।

ਪਾਂਚ ਪਾਂਚ ਅੰਜੁਰੀ ਪਿਲਾਈ ਫਤੇ ਬੁਲਵਾਈ

ਤਿਯੋਂ ਹੀ ਫਿਰ ਸਿਰ ਪਰ ਨੈਨਨ ਪੈ ਚੀਨ ਹੈ ।

ਬਾਕੀ ਏਕ ਪਿਲਵਾਇਓ ਭੇਦ ਹੈ ਨਸਾਇਓ

ਏਕ ਜਾਤ ਸਭ ਕੇ ਬਨਾਯੇ ਭਰਮ ਛੀਨੋ ਹੈ ।

ਸ੍ਰੀ ਗਿਆਨੀ ਜੀ ਪੰਜ ਪੰਜ ਪੌਤੀਆ ਜਪ ਤੇ ਜਾਪ ਦੀਆਂ ਪੜ੍ਹੀਆਂ ਹੀ ਦਸਦੇ ਹਨ । ਏਥੇ ਵੀ ਅੰਮ੍ਰਿਤ ਤਿਆਰ ਖੰਡੇ ਦਾ ਨਹੀਂ ਹੋਇਆ ਸਗੋਂ ਕਰਦ ਦਾ ਹੀ ਹੋਇਆ ਹੈ ਕਿਉਂਕਿ " ਖੰਡਾ ਸੁਧ ਧਾਰ ਫੇਰ ਦੀਓ ਦੇਵੀ ਥਾ ਜੋ ਭਾਇਕੈ।" ਲੋਹੇ ਦੇ ਬਰਤਨ ਵਿਚ ਜਲ ਤੇ ਪਤਾਸੇ ਪਾਇਕੇ ਓਹ ਖੰਡਾ ਫੇਰਿਆ ਜੋ ਦੇਵੀ ਨੇ ਦਿਤਾ ਸੀ । ਪਰ ਗਿਆਨੀ ਜੀ ਆਪਣਾ ਲਿਖਿਆ ਆਪ ਹੀ ਭੁਲ ਗਏ ਹਨ ਕਿ ਦੇਵੀ ਖੰਡਾ ਨਹੀਂ ਸਗੋਂ ਕਰਦ ਦਿਤੀ ਸੀ । ਕਿਉਂਕਿ ਪਿਛੇ ਆਪ ਸਾਫ ਲਿਖ ਆਏ ਹਨ ਕਿ :-

ਪੁਨ ਇਕ ਲਘੁ ਕਿਰਪਾਨ ਦੈ
ਭਈ ਲੋਪ ਜਗ ਮਾਤ ।
ਸਤਿਗੁਰ ਪੂਰੀ ਅਨੰਦ ਮੈਂ
ਆਏ ਫਿਰ ਬਖਯਾਤ ।

(ਪੰਥ ਪ੍ਰਕਾਸ਼ ਪੰਨਾ ੧੫੩)

ਸ੍ਰੀ ਦਸਮੇਸ਼ ਜੀ ਨੇ ਕਰਦ ਦਾ ਅੰਮ੍ਰਿਤ ਹੀ ਤਿਆਰ ਕੀਤਾ, ਜਿਸ ਵਿਚ ਨਾ ਪੂਰਾ 'ਜਪ' ਪੜ੍ਹਿਆ ਨਾ 'ਜਾਪ' ਸਗੋਂ ਪੰਜ ਪੰਜ ਪੌਤੀਆਂ ਪੜਕੇ ਹੀ ਤਿਆਰ ਕਰ ਲਿਆ । ਫਿਰ 'ਪ੍ਰਥਮ ਕਰਦ ਸਾਥ ਆਪ ਗੁਰ ਨਾਥ ਲੀਓ' ਉਸੇ ਕਰਦ ਨਾਲ ਜੋ ਦੇਵੀ ਨੇ ਦਿਤੀ ਸੀ ਅਤੇ ਜਿਸ ਨਾਲ ਅੰਮ੍ਰਿਤ ਤਿਆਰ ਕੀਤਾ ਸੀ ।

ਇਹ ਸਤਰਾਂ ਲਿਖਣ ਤੋਂ ਮੇਰੀ ਮੁਰਾਦ ਇਹ ਨਹੀਂ ਕਿ ਓਹ ਅੰਮ੍ਰਿਤ ਨਹੀਂ ਸੀ । ਇਹ ਦਸਮੇਸ਼ ਸਵਾਮੀ ਦੀ ਰਜ਼ਾ ਸੀ ਉਹ ਅੰਮ੍ਰਿਤ ਦੇ ਦਾਤੇ ਸਨ ਓਨਾਂ ਦਾ ਨਾਮ ਹੀ ਅੰਮ੍ਰਿਤ ਹੈ, ਮੇਰਾ ਭਾਵ ਤਾਂ ਇਹ ਹੈ ਕਿ ਅਜੋਕੀ ਜੋ ਅੰਮ੍ਰਿਤ ਦੀ ਮਰਯਾਦਾ ਹੈ ਇਸਦੇ ਪ੍ਰਚੱਲਤ ਕਰਨ ਵਾਲੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਹੀ ਹਨ ।

" ਇਤਿਹਾਸਕ ਪੱਤ੍ਰ " ਦਾ ਵਿਦਵਾਨ ਸੰਪਾਦਕ ਲਿਖਦਾ ਹੈ ਕਿ - (੧) ਸੈਨਾਪਤਿ ਤੋਂ ਚਾਲੀ ਕੁ ਸਾਲ ਬਾਦ ਸੰਮਤ ੧੮੦੮ ਬਿਕ੍ਰਮੀ ਵਿਚ 'ਸ੍ਰੀ ਗੁਰ ਸੋਭਾ' ਦਾ ਹੀ ਆਸਰਾ ਲੈ ਕੇ ਭਾਈ ਕੁਇਰ ਸਿੰਘ 'ਕਲਾਲ' ਨੇ 'ਗੁਰ ਬਿਲਾਸ' ਗ੍ਰੰਥ ਰਚਿਆ ਹੈ । ਪਰ ਕਥਾ ਭਾਈ ਮਨੀ ਸਿੰਘ ਜੀ 'ਸ਼ਹੀਦ' ਦੇ ਮੁਖਾਰਬਿੰਦ ਤੋਂ ਕਰਵਾਈ ਹੈ . ਇਸ ਗ੍ਰੰਥ ਦੇ ਨੌਂਵੇਂ ਅਧਿਆ ਵਿਚ 'ਸੀਸ ਭੇਟ' ਪ੍ਰਸੰਗ ਤੋਂ ਬਾਦ ਲਿਖਿਆ ਹੈ -

ਦੋਹਰਾ

ਉਤੇ ਲੋਕ ਜੋ ਭਾਖਈ ਇਤ ਪ੍ਰਭ ਯਾ ਬਿਧਿ ਠਾਨ ,
ਨਿਕਸੇ ਤੰਬੂ ਤਾਹ ਤੇ ਸੰਗ ਸਿਖ ਸੁਖ ਮਾਨ । ੨੩ ।

ਸਵੈਯਾ

ਤਾਂ ਕਰ ਸੋਂ ਕਰ ਧਾਰ ਅਏ ਪੁਨਿ
ਬੈਠ ਸਿੰਘਾਸਨ ਕੌਤਕ ਹੇਰੇ ।
ਧੰਨ ਧੰਨ ਕਰੈ ਨਰ ਨਾਰ ਤਬੈ
ਪੁਨਿ ਭੂਖਨ ਅਨਿਕ ਦਏ ਤਿਹ ਕੇਰੇ ।
ਕੋਰ-ਮਯਾ੧ ਕਰ ਆਪ ਸਮਾਨ
ਕਰੇ ਤਬ ਹੀ ਅਤਿ ਸੁੰਦਰ ਚੇਰੇ ।
ਸਰਤਾ ਜਲ੨ ਲੀਨ ਅਛੂਤ ਮੰਗਾਇਕੈ
ਪਾਤ੍ਰ-ਲੋਹ ਮੈ ਤਾਂ ਪ੍ਰਭ ਬੇਰੇ ।
ਪੜ੍ਹਤੇ ਸੁ ਉਦਾਸ ਹ੍ਵੈ ਮੰਤ੍ਰ ਕੋ ਪ੍ਰਭੂ
ਠਾਢੇ ਹੈ ਆਪ ਭਏ ਸੁ ਸਵੇਰੇ ।
ਅਸ ਕੌਤਕ ਵੇਖ ਸੁ ਸਾਹਿਬ ਕੋ ਬਿਪ
'ਰਾਮ ਕ੍ਰਿਪਾ'੩ ਬਿਧਿ ਯਾ ਲਖ ਪਾਈ ।
ਮਾਤਾ ਕੇ ਤੀਰ ਗਯੋ ਤਬ ਧਾਇਕੈ
ਫੋਰਖ ਕਥਾ ਨਖ-ਸਿਖ ਸੁਨਾਈ ।
ਖਾਲਸ ਪੰਥ ਕੋ ਆਦ ਰੁ ਅੰਤ ਸੁ
ਯਾ ਬਿਧਿ ਕੋ ਸੁਨਿ ਮਾਤ ਸੁ ਆਈ
ਤਾਸ ਮੈਂ ਆਨ ਪਤਾਸੇ ਡਰੇ ਗਨ
ਪੇਖੇ ਸੁ ਮਹਲ ੫ ਕੋ ਬਾਤ ਅਲਾਈ ।
ਤਾਤਈ ਅਰ ਮਾਤ ਕੀ ਅੰਸ ਭਈ ਅਬ
ਯਾ ਕਰ ਹੇਤ ਭਵੈ ਨਿਜ ਮਾਈ ।
ਪ੍ਰੇਮ ਪਤਾਸੇ ਡਰੇ ਅਬ ਮਾਤ ਨੇ
ਯੋ ਅਤਿ ਸੰਗਤਿ ਮੋਦ ਧਰਾਈ ।
'ਧੰਨ ਧੰਨ' ਕਹੈਂ ਸਭ ਜਨ ਮਾਤ ਕੋ
'ਮਾਤਾ ਕੀਯੋ ਉਪਕਾਰ !' ਗਨਾਈ
ਜਲ ਥਲ ਮੈਂ ਜੋਤਿ ਬਿਰਾਜਤ ਮਾਤ ਕੀ
ਯਾਹਿ ਕਥਾ ਸੁਨੈ ਚਿਤ ਚਾਈ । ੨੬ ।

ਦੋਹਰਾ

'ਅੰਮ੍ਰਤ' ਗੁਰ ਤਿਆਰ ਕਰਿ ਕੈ ਅਰਦਾਸ 'ਕੀ ਰੀਤਿ ।
ਠਾਢੇ ਕਮਰ ਛਕਾਇਕੈ ਸਨਮੁਖ ਪੰਚ ਸੁਨੀਤ । ੨੭ ।

(੧. ਕਨਖੀ, ਕ੍ਰਿਪਾ-ਕਟਾਖ, ਮਿਹਰ ਦੀ ਨਜ਼ਰ । ੨. ਨਦੀ ਦਾ ਜਲ । ੩. ਭਾਈ ਸੁਖਾ ਸਿੰਘ ਨੇ 'ਕ੍ਰਿਪਾ ਰਾਮ' ਬ੍ਰਾਹਮਣ ਦੀ ਥਾਂ ਇਹ ਭਲ ਭਾਈ ਰਾਮ ਕੁਇਰ ਜੀ ਨੂੰ ਦੇਣੀ ਉਚਿਤ ਸਮਝੀ ਹੈ । ੪. ਖੋਲਕੇ, ਵਿਸਥਾਰ ਨਾਲ - ਦੋਹਰਾ - 'ਰਾਮ ਕੋਇਰ' ਬੂਢੇ ਸੁਮਤਿ ਯੋ ਮਾਤਾ ਜੀ ਤੀਰ। ਨਖ ਸਿਖ ਕਥਾ ਦਿਯਾਲ ਕੀ ਬਰਨੀ ਸੁਖਦ ਸਰੀਰ ।੩੭ । ੫. ਗੁਰੂ ਜੀ ਨੇ ਆਪਣੀ ਘਰ ਦੀ ਮਾਤਾ ਜੀਤੋ ਜੀ ਨੂੰ ਆਈ ਵੇਖ । ੬. ਪਿਤਾ।)

ਯਾਨੀ ਸਿਰਫ ਏਨਾ ਹੀ ਦਸਿਆ ਹੈ ਕਿ ਲੋਹੇ ਦੇ ਬਾਟੇ ਵਿਚ ਨਦੀ ਦਾ ਸੁਚਾ ਜਲ ਮੰਗਵਾਇਆ । ਉਸ ਉਤੇ ਗੁਰੂ ਸਾਹਿਬ ਖੁਦ ਚੁਪ ਚਾਪ (ਉਦਾਸ ਬਿਰਤੀ ਵਿਚ) ਖਤੋਤੇ ਮੰਤ੍ਰ ਪੜ੍ਹਨ ਲਗੇ । ਮਾਤਾ ਜੀ ਨੇ ਘਰੋਂ ਪਤਾਸੇ ਲਿਆਕੇ ਉਸ ਬਾਟੇ ਵਿਚ ਪਾ ਦਿਤੇ । ਇਉਂ ਮਿੱਠਤ "ਅੰਮ੍ਰਿਤ ਤਿਆਰ ਹੋ ਗਿਆ ।

(੨) ਇਸਤੋਂ ਬਾਦ ਨੇੜੇ ਦੇ ਲਿਖਾਰੀ ਬਾਬਾ ਸਰੂਪ ਦਾਸ 'ਭੱਲੇ' ਹਨ । ਆਪਨੇ ਸੰਮਤ ੧੯੩੩/੩੪ ਬਿ: ਵਿਚ 'ਮਹਿਮਾ ਪ੍ਰਕਾਸ਼' ਗ੍ਰੰਥ ਰਚਿਆ ਹੈ । ਜਿਸ ਵਿਚ ਮਸੰਦਾ ਦੀ ਸੋਧ, ਤੇ ਸੰਗਤ ਨੂੰ 'ਖਾਲਸਾ' ਕਰਨ ਦਾ ਪ੍ਰਸੰਗ ੨੨੧ ਵੀਂ ਸਾਖੀ 'ਚ ਲਿਖਿਆ ਹੈ ਅਰ ਖੰਡੇ ਦੀ 'ਪਹੁਲ' ਦੀ ੨੨੬ ਵੀਂ ਸਾਖੀ ਵਿਚ ਆਪ ਲਿਖਦੇ ਹਨ -

ਦੋਹਰਾ

*ਨਵਰਤਨ ਪੰਥ ਮਿਰਜਾਦ ਧਰਿ ਕਰੈ ਕਲਕੀ-ਧਰਮ ਪ੍ਰਕਾਸ਼ ।*
*ਸਸਿ ਕੇਸ ਨੀਲੰਬਰੀ ਸਿੰਘ ਸੰਗਿਆ੧ ਤੇਜ ਨਿਵਾਸ ।੧।*

ਚੌਪਈ

*ਇਕ ਤਸਟਾ ਚਮਚਾ ਲੋਹ੨ ਮੰਗਾਇਆ ।*
*ਤਾਂ ਮੈਂ ਖੰਡੇ ਇਸਨਾਨ ਕਰਾਇਆ ।*
*'ਖੰਡੇ ਕੀ ਪਹੁਲ' ਭਈ ਤਿਆਰ ।*
*ਤਬ ਸਿਖ ਮੁਖੀਏ ਪ੍ਰਭ ਲਏ ਹਕਾਰ ।੨।*
*ਨਿਜ ਚਰਨ ਪਖਾਰ੩ ਗਗਰੇ ਮੋ ਧਰਾ ।*
*ਕਰ ਬੰਦ ਲਖੌਟਾ ਮੁਹਰ੪ ਮੁਖ ਕਰਾ ।*
*ਸਤ ਰੁਦ੍ਰ ੫ ਮਾਹਿ ਅਮਾਨ ਧਰਾਇਆ ।*
*'ਖੰਡੇ ਦੀ ਪਹੁਲ' ਹੁਕਮ ਕਰਾਇਆ ।੩।*
*ਤਬ ਪਾਚ ਚਮਚਾ ਮਹਾਂ ਤੇਜ ਧਰ ਪੀਆ ।*
*ਜਿਮ ਅਗਸਤ ਆਚਮਨ ਕੀਆ ।*
*ਪੁਨ ਪਾਹੁਲ ਦੇਨ ਸਿਖਨ ਕੋ ਲਾਗੇ ।*
*ਤਬ ਕਹਾ ਮਾਤਾ ਸੰਗਤਿ ਸੁਖ ਪਾਗੇ ।੭।*
*ਅਬਹੀ ਤੇਜ ਨ ਸਕੇ ਸਹਾਰ ।*
*ਕਰ ਕਿਰਪਾ ਅਵਰ ਕੁਛ ਹੋਇ ਉਪਚਾਰ ।*
*ਤਬ ਸਤਿਗੁਰ ਮਿਸਰੀ ਲਈ ਮੰਗਾਇ ।*
*ਪੀਸਾਇ ਤਸਟੇ ਮੋ ਦੀਨੀ ਪਾਇ ।੮।*

(੧. ਨਾਮ । ੨. ਬਾਟਾ ਤੇ ਚਮਚਾ ਸਰਬ ਲੋਹੇ ਦਾ । ੩. ਗਾਗਰ । ੪. ਲਾਖ ਦੀ ਮੁਹਰ (ਗਾਗਰ ਦੇ ਮੂੰਹ ਤੇ ਲਾਕੇ । ੫. ਕਿਰਿਆ ।)

(੩) · ਬਾਬਾ·ਭੱਲਾ ਸਾਹਿਬ ਦੇ ਸਮਕਾਲੀ ਹੀ ਭਾਈ ਕੇਸਰ ਸਿੰਘ 'ਛਿੱਬਰ' ਹਨ । ਉਹ ਚੂੰਕਿ ਮਾਮਾ ਕਿਰਪਾਲ ਾਲ ਸਿੰਘ ਜੀ ਰਾਹੀ ਮਾਤਾ ਸਾਹਿਬਾਂ ਵਲੋਂ 'ਸ੍ਰੀ ਹਰਿ ਮੰਦਰ ਸਾਹਿਬ' ਅੰਮ੍ਰਿਤਸਰ ਦੇ ਥਾਪੇ ਗਏ ਪਹਿਲੇ ਦਰੋਗੇ ਭਾਈ ਗੁਰਬਖਸ਼ ਸਿੰਘ 'ਛਿੱਬਰ' ਦੇ ਪੁਤਰ ਹਨ । ਇਸ ਲਈ ਉਨਾਂ ਦੀ ਗੱਲ ਕੁਝ ਵਧੇਰੇ ਇਤਬਾਰ ਜੋਗ ਮੰਨਣੀ ਪੈਂਦੀ ਹੈ। ਭਾਈ ਸਾਹਿਬ ਫੁਰਮਾਉਂਦੇ ਹਨ :-

"ਸੰਮਤ ਸਤਾਰਾ ਸੈ ਚਉਰੰਜਾ ਭਏ । ਦਿਨ ਚੇਤ੍ਰ ਦੇ ਅਠਾਈ ਬਾਕੀ ਰਹੇ ਦਿਨ ਤ੍ਰੈ ਗੁਜਰੇ ਚੋਪਾ ਸਿੰਘ ਬੁਲਾਇਆ। ਦਰਬਾਰ ਲਗਾ ਹੋਇਆ । ਦੀਵਾਨ ਦੋਨੋ ਪਾਸ ਬਿਠਾਇਆ ।੩੧੬।

ਬਚਨ ਕੀਤਾ -

'ਕਟੋਰਾ ਜਲ ਦਾ ਸੁਚੇਤ ਕਰ ਲੈ ਆਉ ।
ਲੈ ਆਇਆ -
ਦਿਤੀ ਕਰਦ ਕਹਿਆ "ਹਿਲਾਉ" ।
'ਜਪੁ' ਅਤੇ -
'ਅਨੰਦ ਰਸਨੀ ਕਰ ਉਚਾਰ ।
ਤਾਂ ਦੀਵਾਨ - "ਸਾਹਿਬ ਚੰਦ"
ਹਥ ਜੋੜ ਖਲੋਤਾ ਵਿਚ ਦਰਬਾਰ । ੩੧੭।
ਕਹਿਆ :- "ਗਰੀਬ ਨਿਵਾਜ਼ !"
'ਵਿਚ ਮਿਠਾ ਪਵੇ, ਤਾਂ ਬਣੇ ਸੁਆਦ ।'
ਬਚਨ ਕੀਤਾ :-
"ਲੈ ਆਉ ਧਰਮ ਚੰਦਾ ! ਪਤਾਸੇ ਪ੍ਰਸਾਦ ।"
ਪਤਾਸੇ ਪਾਏ ਅਤੇ ਕਰਦ ਹਿਲਾਈ ।
ਨਾਉ ਧਰਿਆ 'ਪਾਹੁਲ' ਇਹ ਪਾਹੁ ਲਗਾਈ ।੩੧੮।
(ਇਤਿਹਾਸਕ ਪੋਤ੍ਰੂ ਪੰ. ੯-੧੦)

ਏਥੇ ਭਾਈ ਕੋਇਰ ਸਿੰਘ ਜੀ, ਆਪਣੇ ਵਡੇਰੇ ਚੌਪਾ ਸਿੰਘ ਤੋਂ ਕਰਦ ਜਲ ਵਿਚ ਹਲਵਾਇ ਕੇ 'ਜਪ' ਤੇ 'ਅਨੰਦ' ਪੜ੍ਹਕੇ ਹੀ ਪਹੁਲ ਤਿਆਰ ਕਰਨ ਦੀ ਸਾਖ ਭਰਦੇ ਹਨ । ਇਸਤੋਂ ਅੱਗੇ ਇਤਿਹਾਸਕ ਪੱਤ੍ਰ ਦੇ ਸੰਪਾਦਕ ਜੀ ਲਿਖਦੇ ਹਨ:-

੪. ਕਵਿ ਸੈਨਾ ਪਤਿ ਤੇ ਭਾਈ ਕੁਇਰ ਸਿੰਘ ਦੇ ਪਾਏ ਪੂਰਨਿਆਂ ਤੇ ਚਲਦਿਆ ਸੰਮਤ ੧੮੫੪ ਬਿ: ਬਿਖੇ ਤਖਤ ਸ੍ਰੀ ਕੇਸ ਗੜ੍ਹ ਦੇ ਕੁੰਬੀ ਭਾਈ ਸੁਖਾ ਸਿੰਘ ਨੇ, 'ਗੁਰ ਬਿਲਾਸ ਪਾ:੧੦' ਰਚਿਆ ਹੈ ਅਰ ਗਿਆਰਵੇਂ ਅਧਿਆ ਵਿਚ ੨੯ਵੇਂ ਛੰਦ ਤੋਂ ੪੧ ਵੇਂ ਤਕ ਭਾਈ ਕੁਇਰ ਸਿੰਘ ਦੇ ਬਿਆਨ ਦੀ ਹੀ ਤਸਦੀਕ ਕੀਤੀ ਹੈ ।

੫. ਭਾਈ ਸੁਖਾ ਸਿੰਘ ਹੁਰਾਂ ਦਾ ਹੀ ਸਮਕਾਲੀ ਹੈ ਖੁਸ਼ਵਕਤ ਰਾਇ 'ਵਕਾਇਆ ਨਿਗਾਰ' ਸਰਕਾਰ ਅੰਗਰੇਜ਼ੀ ਜਿਸਨੇ ਸਨ ੧੮੧੧ ਈ: (ਸੰਮਤ ੧੮੬੮ ਬਿ:) ਵਿਚ 'ਤਵਾਰੀਖ ਸਿਖਾਂ' (ਫਾਰਸੀ) ਲਿਖੀ ਹੈ । ਭਵਾਨੀ ਦਾ ਆਵਾਹਨ ਕਰਨ ਵਾਲੀ ਗਲ ਸੁਣਾਕੇ ਲਾਲਾ ਜੀ ਲਿਖਦੇ ਹਨ :-

ਅਜ਼ਾ ਰੋਜ਼ ਜ਼ੁਨਾਰ ਬ-ਸ਼ਿਕਸਤ ਵ ਲਿਬਾਸ ।
ਨੀਲਗੂੰ ਅਖਤਯਾਰ ਕਰਦ, ਵ-ਜੇਵਰ ਆਹਨੀ ।
ਗੁਜ਼ੀਦ ਵ ਵਜ਼ਾ ਗੈਰ ਮੁਕੱਰਰ ਨਮੂਦ ।
ਵ ਦੋ ਸ਼ਮਸ਼ੇਰ ਬਰ ਕਮਰ ਬਸਤ, ਵ ।
ਕਾਰਦ ਵ ਚਕ੍ਰ ਤਮੰਚਾ ਵ ਕਮਾਣ
ਵਗੈਰਾ ਹਰਬਾ ਹਾਇ ਆਹਨੀ ਬਰਖੁਦ ਆਵੇਖਤ ।
ਵ ਦਸਤਾਰ ਬ-ਕਦਰ । ਯਕ ਦਸਤ ਦਰਾਜ਼ ਬਸਤਨ ਆਦਤ ਕਰਦ ।
ਵ ਇਵਜ਼ ਕਲਮਾਂ 'ਸਲਾਮ' 'ਫਤਿਹ ਵਾਹਿਗੁਰੂ ਜੀ ਕੀ' ਮੁਕੱਰਰ ਕਰਦ ।
ਬਜਾਇ ਬਾਂਗ ਸੁਬਹ ਵ ਸ਼ਾਮ ਸ਼ਬਦ ।
"ਅਕਾਲ ! ਅਕਾਲ ! ਬ-ਆਵਾਜ਼ ਬੁਲੰਦ ।
ਖਵਾਂਨਦਨ ਆਗਾਜ਼ ਨਮੂਦ । "ਗੁਰੂ ਗੋਬਿੰਦ ਸਿੰਘ" 'ਖਾਲਸਾ' ਨਾਮੀਦ ।

*ਵ ਅੱਵਲ ਪੰਜ ਕਸ ਸਿੱਘਰਾਬਰ ਵਜ਼ਾ ਖਟੇਵਸ਼ ਪੈਦਾ ਕਰਦ ।*

ਵ ਬਿਨਾਜ਼ਰ ਤਰਵੀਜ਼ ਤਸ਼ਹੀਰੁ ਤੌਹੀਦ ਮਿਲਹਿਤ ਖੁਦ

ਰਹਸਮਿ ਆਤਿ ਦੀਨ ਵ ਆਈਨ ਮੁਕਰਰ ਸਾਖਤ ।

ਬ-ਦੀਂ ਤਫਸੀਲ ਕਿ- ਪਾਇ ਖੁਦ ਰਾ ਬਿਸ਼ੁਸਤ, ਵਦਰਾਂ ਆਬ ਸ਼ੀਰੀ ਨੀ ਆਮੇਖਤਾ

ਕਾਰਦ ਦਰ ਦਸਤ ਗਿਰਿਫਤਾ, ਦਰਾਂ ਆਬ ਮੇਂ ਰਾਂਦ, ਵ ਈ ਪੰਜ ਅਫਸੂਨ ਹਾਇ

ਹਿੰਦੀ ਭਾਖਾ ਦਰ ਕੁਤਬਤ ਤਸਨੀਫ ਸਵੈਯਾ ਖੁਦ ਰਾਮੇ ਖਵਾਦ, ਵ ਦਮ ਕਰਦ ।

ਵ ਕਬਿਤ ਸੈਵਯਾਹਾਂ ਮਜ਼ਕੂਰ ਜ਼ੀ ਅੰਦ :-

ਕਬਿਤ ਸਵੈਯਾ ਅਵੱਲ

ਸਰਾਵਗ ਸੁਧ ਸਮੂਹ ਸਿਧਾਨ ਕੇ, ਦੇਖ ਫਿਰਯੋ ਘਰਿ ਜੋਗ ਜਤੀਕੇ । ਆਦਿ ।

ਪਹਿਲੇ ਪੰਜ ਸਵੱਈਏ ਲਿਖੇ ਹਨ -

ਅਰਥਾਤ - ਉਸ ਦਿਨ ਤੋਂ ਜਨੇਊ ਤੋੜ ਦਿਤਾ । ਨੀਲਾ ਬਾਣਾ ਸਜਾ ਲਿਆ ! ਸਰਬ ਲੋਹ ਦੇ ਗਹਿਣੇ ਪਹਿਨਣੇ ਉਚਿਤ ਖਿਆਲ ਕੀਤੇ । ਅਣੋਖਾ ਜਿਹਾ ਰੂਪ ਬਣਾ ਲਿਆ । ਦੋ ਸਮਸੇਰਾਂ ਗਾਤਰੇ ਸਜਾ ਲਈਆਂ । ਕਰਦ ਚੱਕੂ ਤਮੰਚਾ (ਪਿਸਤੌਲ) ਤੇ ਕਮਾਣ ਆਦਿ ਸਰਬ ਲੋਹ ਦੇ ਸਸਤਰ-ਅਸਤਰ ਧਾਰਨ ਕਰ ਲਏ । ਅਰ ਦਸਤਾਰ ਹੱਥ ਕੁ ਭਰ ਉਚੀ (ਦੁਮਾਲੇ ਦਾਰ) ਸਜਾਉਣ ਦਾ ਸੁਭਾਉ ਬਣਾ ਲਿਆ (ਸਲਾਮ) ਦੀ ਥਾਂ 'ਫਤਹਿ ਵਾਹਿਗੁਰੂ ਜੀ ਕੀ' ਨੀਯਤ ਕੀਤੀ ਸੰਝ ਸਵੇਰ ਬਾਂਗ ਦੀ ਥਾਂ ਸ਼ਬਦ ਅਕਾਲ ਅਕਾਲ !! ਗਜਕੇ ਗਜਾਉਣਾਂ ਅਰੰਭ ਕਰ ਦਿਤਾ । ਆਪਣਾ ਨਾਮ ਗੁਰੂ ਗੋਬਿੰਦ ਸਿੰਘ 'ਖਾਲਸਾ' ਰੱਖ ਲਿਆ ।

ਪਹਿਲ ਪ੍ਰਿਥਮੇ ਪੰਜ ਸਿੰਘ ਆਪਣੇ ਸਾਮਾਨ ਰੂਪ-ਧਾਰੀ ਪ੍ਰਗਟ ਕੀਤੇ (ਸਜਾਏ) ਅਰ ਆਪਣੇ ਪਰਚਾਰ, ਪ੍ਰਸਿਧੀ ਤੇ ਏਕਤਾ ਵਾਸਤੇ ਧਾਰਮਕ ਰਸਮਾਂ ਤੇ ਨਿਯਮ ਨੀਯਤ ਕੀਤੇ । ਇਸ ਵੇਰਵੇ ਅਨੁਸਾਰ :-

ਆਪਣੇ ਚਰਨ ਧੋਕੇ ਉਸ ਜਲ (ਚਰਨਾਮ੍ਰਿਤ) ਵਿਚ ਮਿੱਠਾ ਮਿਲਾਇਆ ਤੇ ਕਰਦ ਕਰ-ਕਮਲਾਂ ਵਿਖ ਗ੍ਰਹਣ ਕਰਕੇ ਉਸ ਅੰਦਰ ਫੇਰੀ । ਅਤੇ ਆਪਣੇ ਰਚੇ ਗ੍ਰੰਥਾ ਵਿਚੋਂ ਇਹ ਪੰਜ ਮੰਤਰ ਹਿੰਦੀ ਭਾਖਾ ਦੇ ਸਵੱਯੇ ਪੜਕੇ ਦਮ ਕੀਤਾ (ਫੂਕਾਂ ਮਾਰੀਆ ) ।

(ਸਿੱਖ ਇਤਿਹਾਸਕ ਪੋਤ੍ਰ ਪੰਨਾ ੧੧/੧੨)

ਜਿੰਨੇ ਵੀ ਪੁਰਾਤਨ ਲਿਖਾਰੀ ਹਨ ਸਭ ਨੇ ਖੰਡੇ ਦੇ ਥਾਂ ਕਰਦ ਹੀ ਅੰਮ੍ਰਿਤ ਵਿਚ ਫੇਰਨਾ ਦਸਿਆ ਹੈ । ਕਿਸੇ ਇਕ ਵੀ ਲਿਖਾਰੀ ਨੇ ਖੰਡਾ ਨਹੀਂ ਦਸਿਆ । ਕਰਦ ਨਾਲ ਅੰਮ੍ਰਿਤ ਤਿਆਰ ਕੀਤਾ ਅਤੇ ਬਾਣੀ ਕੇਹੜੀ ਪੜ੍ਹੀ ਕਿਸੇ ਨੂੰ ਕੋਈ ਪਤਾ ਨਹੀਂ ਅਤੇ ਨਾ ਹੀ ਇਹ ਹੁਕਮ ਦਸਮੇਸ਼ ਜੀਦਾ ਕਿਤੇ ਹੈ ਕਿ ਅੰਮ੍ਰਿਤ ਇੰਵ ਪੰਜ ਸਿੰਘ ਤਿਆਰ ਕਰਿਆ ਕਰਨ ਤੇ ਇਹ ਬਾਣੀ ਪੜ੍ਹਨ ।

ਇਸਤੋਂ ਅਗੇ 'ਇਤਿਹਾਸਕ ਪੋਤ੍ਰ' ਦੇ ਸੰਪਾਦਕ ਜੀ ਲਿਖਦੇ ਹਨ ਕਿ -

੬. ਲਗ ਪਗ ਇਨ੍ਹਾਂ ਹੀ ਦਿਨਾ ਵਿਚ, ਨਿਰਮਲੇ ਸੰਤ ਭੂਪ ਸਿੰਘ ਜੀ ਨੇ 'ਸੁਧਰਮ ਮਾਰਗ' ਗ੍ਰੰਥ ਲਿਖਿਆ ਹੈ ਜੋ ਸੰਤ ਸੰਪੂਰਨ ਸਿੰਘ ਜੀ ਨੇ ਸਨ ੧੯੨੮ ਈ: ਛਪਵਾਇਆ ਹੈ । ਇਸਦੇ ਦੂਜੇ ਅਧਿਆ ਵਿਚ ਦੇਵੀ ਪ੍ਰਗਟਾਉਣ ਤੇ ਸੀਸ-ਭੇਟ ਕਉਤਕ ਵਰਤਾਉਣ ਤੋਂ ਬ੍ਰਾਦ ਖੰਡੇ ਦਾ ਅੰਮ੍ਰਿਤ ਛਕਾਉਣ ਵਾਲਾ ਪ੍ਰਸੰਗ ਐਉਂ ਵਰਨਿਆ ਹੈ :-

*"ਪੁਨਾਂ ਕਨਾਤ ਖੋਲ ਕੇ ਨਿਕਾਸੇ ।*

*ਪਾਂਚੋ ਕੋ ਏਕਠ ਬੈਠਾਯਾ ।*

ਅਰ ਪ੍ਰਸਾਦ ਲਾਂਗਰੀਆਂ ਕੋ ਦੀਆ, ਕਹਾਂ ! 'ਤਿਆਰ ਕਰੋ' ਤਿਸੀ ਸਮੇਂ ਸਭ ਦੇਵਤਾ ਆਨ ਇਸਥਿਤ ਭਏ

ਅਪਨਾਂ ਅੰਸ ਸਭ ਦੇਵਤ ਭਏ :-

ਮੰਤ੍ਰ - '੧ਓ ਸਤਿਨਾਮ -----' ਉਪਦੇਸ ਸਕਤਿ ਗੁਰੂ ਨਾਨਕ ਜੀ ਦੀਆ ਐਰ

ਜੰਤ੍ਰ - 'ਵਾਹਿਗੁਰੂ' ਮੋਹਨ ਵਸੀ ਕਰਨ ਤੇ ਦੀਆ ।

ਤੇਤ੍ਰ -ਜਲ, ਅੰਮ੍ਰਿਤ ਵਾਸਤੇ ਵਰਣ ਚਿਤ ਦ੍ਰਿਤਤੇ ਚਤ ਭਾਇਆ ।
ਮਿਸਟਾਨ -ਇੰਦ੍ਰ, ਬੁਧੀ ਮੀਠੀ ਰਹੈ - ਨਮਿਤ ਦੀਆ ਅਰ,
ਲੋਹ - ਪਾਤ੍ਰ - ਜਮਰਾਜ ਅੰਮ੍ਰਿਤ ਕੇ ਪਾਵਣੇ ਨਮਿਤ ਦੀਆ ।
ਲੋਹ ਕਰਦ - ਕਾਲੀ ਜੀ ਦਈ ਜੁਧ ਵਾਸਤੇ ।
ਕੇਸ - ਦੇਵੀ ਚੰਡੀ ਜੀ ਦੀਏ ।
ਸਿੰਘ ਨਾਮ - ਸਿੰਘ ਬਾਹਨ ਨੈ ਦੀਓ ।
ਕਾਛ - ਹਨੂੰਮਾਨ ਜੀ ਦੀਨੀ ।
ਜਪੁਜੀ - ਮੁਕਤਿ ਤੇ ਪਾਠ ਦੀਆ
ਅਨੰਦ - ਚਿਤ ਸ਼ਾਤਿ ਤੇ, ਗੁਰੂ ਅਮਰ ਜੀ ਦੀ ਦੀਨਾ ।
ਚੌਪਈ - ਔਰ ਸਵੱਈਏ ੧੦-ਸ੍ਰੀ ਮੁਖਤੇ ਦ੍ਰਿੜ ਚਿਤ ਜੁਧ ਕੇ ।
ਚਾਰ ਪਦਾਰਥ ਖੰਡੇ ਦੀ ਪਾਹੁਲ ਤੇ ਦੀਏ ਸਿਖ ਕੇ ।"

ਅੱਗੇ ਕੜਾਹ ਪ੍ਰਸਾਦ ਦੀਆਂ ਚੀਜਾਂ ਦਿੱਤੀਆਂ ਕੋਈ ਵਿਸ਼ਨੂੰ ਨੇ ਕੋਈ ਮਹਾਂ ਦੇਵ ਨੇ । ਪਹਿਲਾਂ ਤੇ ਸੰਤ ਰੂਪ ਸਿੰਘ ਜੀ "ਲੋਹ ਕਰਦ - ਕਾਲੀ ਜੀ ਦਈ ਜੁਧ ਵਾਸਤੇ "ਲਿਖਕੇ ਫਿਰ ਅੰਮ੍ਰਿਤ ਖੰਡੇ ਦਾ ਬਣਾ ਦਿਤਾ । ਸਾਡੇ ਲਿਖਾਰੀ ਕਰਦ ਨੂੰ ਹੀ 'ਖੰਡਾ' ਦਸੀ ਗਏ ਹਨ । ਅੱਗੇ 'ਸੁਧਰਮ ਮਾਰਗ' ਦੇ ਕਰਤਾ ਜੀ ਲਿਖਦੇ ਹਨ :-

*"ਤਬ ਸ੍ਰੀ ਮੁਖ ਹੁਕਮ ਦੀਆ 'ਸਤਰੁਦਰ ਕੇ ਜਲ ਕੀ ਗਾਗਰ ਭਰ ਲਿਆਵੇ" ਸੋ ਜਲ ਲੈ ਆਏ ਓਸ ਸਮੇਂ ਦੇਵੀ ਚੁਕੀ ਕਰਦ ਸਾਥ ਪਾਚੋ ਸ਼ਸਤਰ ਲੋਹ ਕੀ ਗਾਗਰ ਮੈਂ ਪਾਏ । ਪੰਜ ਸ਼ਸਤਰ ਨਾਮ-੧. ਕਰਦ ੨. ਚੱਕਰ ੩. ਕਟਾਰ ੪. ਤੀਰ ੫. ਸ੍ਰੀ ਸਾਹਿਬ । ਤਬ ਸ੍ਰੀ ਸਤਿਗੁਰ ਜੀ ਕਰਦ ਕੋ ਹਲਵਾਯਾ ਅਪਨੀ ਓਰ ਜਪੁਜੀ ਆਦਿਕ ਮੰਤ੍ਰ ਪਤਹ । ਓਸ ਸਮੈ ਰਾਮ ਕੌਰ ਖਿਤਾਬ 'ਗੁਰਬਖਸ਼ ਸਿੰਘ' ਸਿਤਾਬੀ ਮਾਤਾ ਜੀ ਕੋ ਜਾਇ ਕਹਾ ਜੋ 'ਸਾਹਿਬ ਪੰਥ ਰਚਨੇ ਲਾਗੀ ਹੈਂ । ਕੇਵਲ ਜਲ ਮੈਂ ਸ਼ਸਤ੍ਰ ਫੇਰਤੇ ਹੈਂ । ਪੰਥ ਤਮੋ ਗੁਣੀ ਹੋਇਗਾ । ਹਜੂਰ ਕੇ ਕੋਈ ਕਹਿਤਾ ਨਾਹੀਂ ਤੁਨ ਬੀਚ ਰਸ ਪਾਵੋ !' ਤਾਂ ਮਾਤਾ ਜੀ ਨੇ ਆਪ ਪਤਾਸੇ ਗਾਗਰ ਮੈਂ ਡਾਰੇ ਤਬ ਸਾਹਿਬ ਪ੍ਰਸਨ ਭਏ । ਮਾਤਾ ਜੀ ਭਲਾ ਕੀਆ ਰਸ ਪਾਇਆ ਅੰਮ੍ਰਤ ਤਿਆਰ ਕਰਿ ਕਰਦ ਜੁਗਤ ਪਾਚੋ ਸ਼ਸਤ੍ਰ ਆਪਣੇ ਮੁਖ ਮੈਂ ਨਿਚੋਤੇ (ਸ਼ਸਤਰ ਸਨ ਕਿ ਬਸਤ੍ਰ) ਉਚਾਰਾ :-
"ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ ਜੀ ਫਤਿਹ" ਇਸ ਭਾਤ ਕਹਿ ਕਹਿ ਨੇਤ੍ਰੋਂ ਮੇਂ ਡਾਰੇ । ਪੁਨ ਕੇਸੋ ਮੇਂ ਪਾਏ । ਤਿਸ ਸਮੇਂ ਉਠ ਕਰਿ ਸ਼ਸਤ੍ਰ ਕੋ ਗੁਰੂ ਰੂਪ ਜਾਨ ਕਰ ਨਮਸਕਾਰ ਕੀਆ । ਆਪ ਤਖਤ ਬੈਠੇ ।*

ਪਰ ਇਹ ਨਹੀਂ ਦਸਿਆ ਕਿ ਦਰਬਾਰ ਸਾਹਿਬ ਦੀ ਬੀੜ ਕਿਥੇ ਸੀ ਤੇ ਉਸਨੂੰ ਨਮਸਕਾਰ ਕਿਉਂ ਨਹੀਂ ਕੀਤੀ।

ਸੰਤ ਜੀ ਮਹਾਰਾਜ ਨੇ ਤਾਂ ਹੋਰ ਵੀ ਝਗੜਾ ਖੜਾ ਕਰ ਦਿੱਤਾ ਅੰਮ੍ਰਤ ਬਾਟੇ ਬਣੌਣ ਦੀ ਥਾਂ ਗਾਗਰ ਵਿਚ ਤਿਆਰ ਕੀਤਾ ਅਤੇ ਉਸ ਵਿਚ ਸ਼ਸਤ੍ਰ ਵੀ ਕੱਲੀ ਕਰਦ ਨਹੀਂ ਸਗੋਂ ਪੰਜ ੧ ਕਰਦ ੨ ਚੱਕਰ ੩ ਕਟਾਰ ੪ ਤੀਰ ੫ ਸ੍ਰੀ ਸਾਹਿਬ ਆਦਿ ਵੀ ਉਸ ਗਾਗਰ ਵਿਚ ਪਾਏ । ਜੇ ਇਸ ਵਿਧੀ ਨਾਲ ਕਰਨਾ ਹੋਵੇ ਤਾਂ ਗਾਗਰ ਵਿਚ ਕਰਨਾਂ ਚਾਹੀਦਾ ਹੈ ।

ਇਤਿਹਾਸਕ ਪੱਤ੍ਰ ਦੇ ਵਿਦਵਾਨ ਲੇਖਕ ਜੀ ਸਰਦਾਰ ਰਤਨ ਸਿੰਘ ਭੰਗੂ ਦੀ ਸ਼ਹਾਦਤ ਪੇਸ਼ ਕਰਦੇ ਹੋਏ ਲਿਖਦੇ ਹਨ :-

੨. ਖਾਲਸਾ ਰਾਜ ਦੇ ਅੰਤਲੇ ਸਮੇਂ ਵਿਚ ਹੀ ਮੀਰਾਂ ਕੋਟੀਏ ਸ੍ਰ. ਮਹਿਤਾਬ ਸਿੰਘ ਸ਼ਹੀਦ ਦੇ ਪੋਤ੍ਰੇ ਤੇ ਸ੍ਰ. ਸ਼ਾਮ ਸਿੰਘ ਜਥੇਦਾਰ 'ਮਿਸਲ ਕਰੋੜੀਆ' ਦੇ ਦੋਹਤ੍ਰੇ ਸ੍ਰ. ਰਤਨ ਸਿੰਘ ਭੰਗੂ ਹੋਏ ਹਨ, ਜਿਨ੍ਹਾਂ ਨੇ ਸੰਮਤ ੧੮੯੮ ਬਿ: ਵਿਚ ਨਵੇਂ ਨਰੋਏ ਸਮਾਚਾਰ ਲਿਖ-ਮੁਕਾਏ ਹਨ । ਇਸ ਗ੍ਰੰਥ ਦਾ ਨਾਮ 'ਪ੍ਰਾਚੀਨ ਪੰਥ ਪ੍ਰਕਾਸ਼' ਰਖਕੇ ਸੰਨ ੧੯੧੪ ਈ: ਵਿਚ

'ਵਜ਼ੀਰ ਹਿੰਦ ਪਰੈਸ' ਅੰਮ੍ਰਿਤਸਰ ਨੇ ਛਾਪਿਆ ਹੈ ਭੰਗੂ ਸਾਹਿਬ ਨੂੰ ਬਿਨਾ ਲਾਗ ਲਪੇਟ ਦਰੁਸਤ ਮੰਨਿਆ ਜਾਂਦਾ ਹੈ । ਸਰਦਾਰ ਜੀ ਨੇ 'ਪੰਥ ਦੀ ਉਤਪਤੀ ਦੀ ਸਾਖੀ' ਸੁਣਾਉਂਦਿਆ ਲਿਖਿਆ ਹੈ :-

ਚੌਪਈ

*ਪਾਹਲ ਖੰਡੇ ਤਯਾਰ ਕਰਵਾਈ ।*
*ਜਲ ... ਆਨ ਮਿਠਾਈ ਪਾਈ ।*
*ਤਿਹ ਮਧ ਰਾਖੀ ਕਰਦ ਗਡਾਇ ।*
*ਸਤਿਗੁਰ ਰਾਖੀ ਕਰਦ ਧਾਰੇ ਦਾਇ ।੬।*

ਦੋਹਰਾ

*ਸ੍ਰੀ ਸਤਿਗੁਰ ਸਤਿਨਾਮ ਕਹਿਓ ਕਰਤਾ ਪੁਰਖ ਉਚਾਰ ।*
*ਅਕਾਲ ਅਕਾਲ ਜਾਪ ਕਰ ਤੇਰੀ ਕ੍ਰਿਪਾ ਨਿਜ ਧਾਰ ।੭।*

ਚੌਪਈ

*ਪ੍ਰਿਥਮ 'ਭਗੌਤੀ ਵਾਰ' ਜੁ ਪੌਤੀ । ਪੜ੍ਹ ਪ੍ਰਿਥਮੇ ਆਪ ਸਤਿਗੁਰ ਜੋਤੀ ।*
*ਨੌ ਪਾਤਸ਼ਾਹੀਅਨ ਲਈ ਧਿਆਇ । ਅਬ ਦਸਮਨ ਪਰ ਹੋਈ ਸਹਾਇ ।੮।*
*ਬਹੁਤ ਸਵਯੇ ਬਤੀ ਉਚਾਰੇ । ਸ੍ਰੀ ਸਤਿਗੁਰ ਸ੍ਰੀ ਮੁਖੋਂ ਸਵਾਰੇ ।*
*ਤੇਜ ਤੇਜ ਜੋ ਚੰਡੀ ਬਾਣੀ । ਸੋਊ ਪਾਹੁਲ ਕੇ ਮਧੈ ਠਾਣੀ ।੯।*

ਤ੍ਰਿਭੰਗੀ ਛੰਦ

*"ਖਗ ਖੰਡ ਬਿਹੰਡੰ ਖਲ ਦਲ ਖੰਡੰ ਅਤਿ ਰਣ ਮੰਡੰ ਬਰ ਬੰਡੰ ।*
*ਭੁਜ ਦੰਡ ਅਖੰਡੰ ਤੇਜ ਪ੍ਰਚੰਡੰ ਜੋਤਿ ਅਮੰਡੰ ਭਾਨ-ਪ੍ਰਭੰ ।*
*ਸੁਖ ਸੰਤਾ ਕਰਣੰ ਦੁਰਮਤਿ ਦਰਣੰ ਕਿਲ ਹਰਣੰ ਅਸਿ ਸਰਣੰ ।*
*ਜੈ ਜੈ ਜਗ-ਕਰਣ ਸ੍ਰਿਸਟਿ ਉਬਾਰਣ ਮਮਪ੍ਰਿਤ ਪਾਰਣ ਜੈ ਤੇਗੰ ।*

ਦੋਹਰਾ

*ਪ੍ਰਿਥਮ ਅੰਚਰੀ ਭਰੀ ਸ੍ਰੀ ਸਤਿਗੁਰ ਉਨ ਲਲਕਾਰ ।*
*ਸਨਮੁਖ ਨੇਤ੍ਰ ਰਖਵਾਇ ਕਰ ਦਈ ਮਧ ਮੋਂ ਡਾਰ ।੧੦।*

ਚੌਪਈ

*ਅਕਾਲ ! ਅਕਾਲ !! ਕਰ ਜਾਪ ਜਪਾਈ । 'ਸ੍ਰੀ ਵਹਿਗੁਰੂ ਗੁਰ ਫਤੈ' ਬੁਲਾਈ ।*
*ਪੁਨ ਪੰਚ ਪੰਚ ਸੀਸ ਅੰਚਰੀ ਪਾਇ । ਪੰਚ ਪੰਚ ਪੰਚਨ ਦਈ ਛਕਾਇ ।੧੧।*
*ਇਕੇ ਸੁਨਾਰੇ ਸਭੀ ਰਲਾਇ । ਭਿੰਨ ਭੇਤ ਕਛੂ ਰਖਨ ਨਾ ਪਾਏ ।*
*ਚਾਰ ਬਰਨ ਔ ਆਸ਼੍ਰਮ ਚਾਰ । ਜਨੇਊ ਟਿਕੇ ਦੀਯੋ ਉਤਾਰ ।੧੨।*

ਅਰਥਾਤ ਸਤਿਗੁਰਾਂ ਪਹਿਲੋਂ -

੧. ੧ਓ ਸਤਿਨਾਮ ਗੁਰਪ੍ਰਸਾਦਿ ਮੂਲ ਮੰਤ੍ਰ ਪੜ੍ਹਿਆ ਤੇ 'ਅਕਾਲ ! ਅਕਾਲ ! ਦਾ ਜਾਪੁ ਕੀਤਾ । ਫਿਰ

੨. ਵਾਰ ਸ੍ਰੀ ਭਗੌਤੀ ਜੀ ਕੀ ਵਿਚੋਂ ਪਹਿਲੀ ਪਉੜੀ -" ਪ੍ਰਥਮ ਭਗਾਉਤੀ ਸਿਮਰਕੈ " ਪੜ੍ਹਕੇ ਆਪਣੇ ਵਾਸਤੇ ਸਹਾਈ ਹੋਣ ਲਈ ਅਰਦਾਸ ਕੀਤੀ । ਬਾਦਾਂ -

੩. "ਸਤ ਸਦੈਵ ਸਰੂਪ ਸਤ ਬ੍ਰਤ " ਵਾਲੇ ਬੱਤੀਹ ਸਵੱਯੇ ਪੜ੍ਹੇ । ਉਪ੍ਰੰਤ -

੪. ਚੰਡੀ ਦੀ 'ਤੇਜ ਤੇਜ' ਬਾਣੀ ਚੰਡੀ ਦੀ ਵਾਰ ਯਾ ਚਰਿਤ੍ਰ । ਤੇ -

੫. 'ਬਚਿਤ੍ਰ ਨਾਟਕ ਗ੍ਰੰਥ' ਦਾ ਅਰੰਭਕ ਮੰਗਲ ਵਾਲਾ 'ਤ੍ਰਿਭੰਗੀ ਛੰਦ' ਉਚਾਰਨ ਕਰਕੇ "ਖੰਡੇ ਦੀ ਪਹੁਲ ਤਿਆਰ ਕੀਤੀ।"

(ਇਤਿਹਾਸਕ ਪੱਤ੍ਰ ਪੰਨਾ ੧੫-੧੬)

ਜਦ ਰਤਨ ਸਿੰਘ ਜੀ ਸਾਫ ਲਿਖ ਰਹੇ ਹਨ - "ਤਿਹ ਮਧ ਰਾਖੀ ਕਰਦ ਗਡਾਇ ।" ਫਿਰ ਕਰਦ ਤੋਂ ਖੰਡਾ ਕਿਵੇ ਹੋ ਗਿਆ ? ਭਲਾ ਇਹ ਤੇ ਮੰਨਿਆ ਜਾ ਸਕਦਾ ਹੈ ਕਿ 'ਲਾਲਾ ਖੁਸ਼ਵਕਤ ਰਾਇ' ਖੰਡੇ ਤੇ ਕ੍ਰਿਪਾਨ ਦਾ ਭੇਦ ਨਹੀਂ ਸਮਝ ਸਕੇ, ਪਰ ਮੀਰਾਂ ਕੋਟੀਏ ਸ਼ਹੀਦ ਮਤਾਬ ਸਿੰਘ ਦਾ ਪੋਤਰਾ ਤੇ ਜਥੇਦਾਰ ਸ੍ਰ. ਸ਼ਾਮ ਸਿੰਘ ਮਿਸਲ ਕਰੋੜੀਆ ਦਾ ਦੋਹਤਰਾ ਸ੍ਰ. ਰਤਨ ਸਿੰਘ ਭੰਗੂ ਤੇ 'ਕ੍ਰਿਪਾਨ' ਤੇ 'ਖੰਡੇ' ਦਾ ਭੇਤ ਚੰਗੀ ਤਰਾਂ ਸਮਝ ਸਕਦਾ ਹੈ । ਜਦ ਓਹ ਵੀ 'ਤਿਹ ਮਹਿ ਰਾਖੀ ਕਰਦ ਗਡਾਇ ।' ਲਿਖਦਾ ਹੈ ਤਦ ਸ਼ੱਕ ਨੂੰ ਕੋਈ ਵੀ ਗੁੰਜਾਇਸ਼ ਨਹੀਂ ਰਹਿ ਜਾਂਦੀ ਕਿ ਅੰਮ੍ਰਿਤ 'ਖੰਡੇ' ਦਾ ਨਹੀ ਸਗੋਂ ਕਰਦ ਦਾ ਹੀ ਤਿਆਰ ਕੀਤਾ ਗਿਆ ਸੀ । ਫਿਰ ਭੰਗੂ ਸਾਹਿਬ ਤੇ ਬਾਣੀ ਵੀ ਤੇਜ-ਤੇਜ 'ਚੰਡੀ ਦੀ ਵਾਰ' ਜਾਂ 'ਚੰਡੀ ਚਰਿਤ੍ਰ' ਪੜ੍ਹਨ ਤੇ ਸਵੱਯੇ ੧੦ ਦੇ ਥਾਂ ਬੱਤੀ ਪੜ੍ਹਨ ਦੀ ਦਸ ਹੀ ਪੌਂਦੇ ਹਨ । ਬਾਕੀ ਬਾਣੀਆਂ 'ਜਪੁ', 'ਅਨੰਦ', ਤੇ 'ਚੌਪਈ' ਦਾ ਉਕਾ ਹੀ ਜਿਕਰ ਨਹੀਂ ਕਰਦੇ, ਜਿਸਤੋਂ ਸਾਫ ਜ਼ਾਹਰ ਹੈ ਕਿ ਅੰਗਰੇਜ਼ੀ ਦੇ ਅਰੰਭ ਤੇ ਖਾਲਸਾ ਰਾਜ ਦੇ ਅੰਤ ਤਕ ਅੰਮ੍ਰਿਤ ਇਸੇ ਵਿਧੀ ਨਾਲ ਤਿਆਰ ਹੋਇਆ ਕਰਦਾ ਸੀ ਜੋ ਇਕ ਪ੍ਰਸਿਧ ਘਰਾਣੇ ਦਾ ਨੌਨਿਹਾਲ ਦਸ ਰਿਹਾ ਹੈ ।

'ਇਤਿਹਾਸਕ ਪੱਤ੍ਰ' ਦੇ ਲੇਖਕ ਜੀ ਦਸਦੇ ਹਨ ਕਿ :-

੮. ਖਾਲਸਾ ਰਾਜ ਸਮੇ ਦੇ ਲਿਖਾਰੀਆਂ ਵਿਚੋਂ ਭਾਈ ਸੰਤੋਖ ਸਿੰਘ ਜੀ ਸ਼ਰੋਮਣੀ ਕਵੀ ਤੇ ਲਿਖਾਰੀ ਮੰਨੇ ਗਏ ਹਨ । ਆਪਨੇ 'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ' ਸੰ. ੧੯੦੦ ਬਿ: ਵਿਚ ਸੰਪੂਰਨ ਕੀਤਾ ਸੀ । ਜਿਸਦੀ ਰੁਤਿ ਤੀਜੀ ਦੇ ਉਨੀਹਵੇਂ ਅੰਸੂ ਵਿਚ ਆਪ ਜੀ ਅੰਮ੍ਰਿਤ ਤਿਆਰ ਕਰਨ ਬਾਰੇ ਐਉਂ ਲਿਖਦੇ ਹਨ -

ਚੌਪਈ

*ਤਿਹ ਛਿਨ ਇਕ ਬਾਸਨ ਮੰਗਵਾਵਾ ।*
*ਸਤੁਦ੍ਰਵ ਕੋ ਜਲ ਸੁਚਿ ਅਨੁਵਾਵਾ ।*
*ਨਿਜ ਆਗੇ ਰਖਵਾਵਨਿ ਕੀਯੋ ।*
*ਤਾ ਮਹਿ ਲਗੇ ਫੇਰਨੇ ਸ੍ਵਾਮੀ ।*
*ਬਦਨ ਬਦਤ ਬਾਨੀ ਅਭਿਰਾਮੀ ।*
*'ਜਪੁਜੀ' ਪਾਠ ਪ੍ਰਥਮ ਕਰ ਲੀਨਾ ।*
*ਬਹੁਰ ਸ੍ਵੈਯੇ ਪਢਿਯੋ ਕੀਨਾ ।*
*ਪੌਤੀ ਪਾਂਚ 'ਅਨੰਦ' ਪਢਿਯੋ ਹੈ ।*
*'ਅੰਮ੍ਰਿਤ' ਮਹਿ ਬਹੁ ਤੇਜ ਬਢਯੋ ਹੈ ।੧੬।*
*(ਜਿਸ ਵਿਚੋਂ ਦੀ ਚਿੜੇ ਚੁੰਝਾਂ ਭਰ ਭਰ ਪੀ ਗਏ, ਤੇ ਲੜ ਮੋਏ)*
*ਬਹੁਰ ਪਢਤ ਫੇਰਤ ਸੁ ਕ੍ਰਿਪਾਨਾ ।*
*ਤਾ 'ਅੰਮ੍ਰਿਤ' ਸੋ ਤੇਜ ਨਿਧਾਨਾ ।*

*(ਇਤਿਹਾਸਕ ਪੱਤ੍ਰ ਪੰਨਾ ੧੭)*

ਭਾਈ ਸੰਤੋਖ ਸਿੰਘ ਜੀ ਜਿਹਾ ਮਹਾਂ ਵਿਦਵਾਨ 'ਕ੍ਰਿਪਾਨ' ਤੇ 'ਖੰਡੇ, ਦਾ ਭੇਦ ਨਾ ਸਮਝ ਸਕੇ ਇਹ ਕਹਿਣਾ ਸਖਤ ਹਿਮਾਕਤ ਹੀ ਹੈ । ਓਹਨਾਂ ਤੇ ਸਗੋਂ ਚੰਗੀ ਤਰਾਂ ਨਿਰਣਾ ਕਰ ਦਿਤਾ ਹੈ :-

"ਜੋ ਕ੍ਰਿਪਾਨ ਸ੍ਰੀ ਦੇਵੀ ਦੀਯੋ... ਤਾਮਹਿ ਲਗੇ ਫੇਰਨੇ ਸ੍ਵਾਮੀ"

'ਜਿਹੜੀ ਕ੍ਰਿਪਾਨ ਦੇਵੀ ਜੀ ਨੇ ਦਿਤੀ ਸੀ ਓਹ ਅੰਮ੍ਰਿਤ ਵਿਚ ਫੇਰਨ ਲੱਗੇ' ਬਾਣੀ ਕਿਹੜੀ ਕਿਹੜੀ ਪੜੀ । 'ਜਪੁਜੀ' 'ਸਵੈਯੇ' ਤੇ 'ਅਨੰਦ' ਪੰਜ ਬਾਣੀਆਂ ਦਾ ਕੋਈ ਵੀ ਜ਼ਿਕਰ ਨਹੀਂ ਸਾਰੇ ਇੰਵ ਹੀ ਵੱਖੋ ਵੱਖ ਦਸਦੇ ਹਨ ।

ਇਕ 'ਪ੍ਰੇਮ ਸੁਮਾਰਗ' ਨਾਮੀ ਗ੍ਰੰਥ ਸਿਖ ਹਿਸਟਰੀ ਸੁਸਾਇਟੀ ਅੰਮ੍ਰਿਤਸਰ ਨੇ ਸੰਪਾਦਤ ਕਰਕੇ ਪ੍ਰਕਾਸ਼ਤ ਕੀਤਾ ਹੈ ਜਿਸ ਦੀ ਭੂਮਿਕਾ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਵੀ ਜ਼ਿਕਰ ਕੀਤਾ ਹੈ ਅਤੇ ਜ਼ਾਹਰ ਕੀਤਾ ਹੈ । ਸਾਹਿਬਾਂ ਦੇ ਇਕ ਹੁਕਮਨਾਮੇ ਦਾ ਹਵਾਲਾ ਦੇ ਕੇ ਕਿ ਇਸ ਪੁਸਤਕ 'ਪ੍ਰੇਮ ਸੁਮਾਰਗ' ਦਾ ਸ੍ਰੀ ਸਤਿਗੁਰੂ ਜੀ ਨੇ ਖਾਸ ਤੌਰ ਤੇ ਬਖਾਨ ਕੀਤਾ ਹੈ । ਪਰ ਜਿਸ 'ਪ੍ਰੇਮ ਸੁਮਾਰਗ' ਦਾ ਜ਼ਿਕਰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਕੀਤਾ ਹੈ ਇਹ ਉਹ ਪ੍ਰੇਮ ਸੁਮਾਰਗ ਨਹੀਂ ਕਿਉਂਕਿ ਇਕ ਤਾਂ ਇਸ ਵਿਚ ਮਾਸ ਖਾਣ ਦਾ ਫੁਰਮਾਨ ਹੈ ਦੂਜਾ ਇਸਦੀ ਅੰਮ੍ਰਿਤ ਦੀ ਮਰਯਾਦਾ ਵੀ ਓਹ ਨਹੀਂ ਜਿਸਦਾ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਪ੍ਰਚਲਨ ਕੀਤਾ । ਇਸ ਵਿਚ ਅੰਮ੍ਰਿਤ ਛਕਾਣ ਸਮੇਂ ਲੋਹੇ ਦਾ ਜਾਂ ਸੋਨੇ ਦੀਆਂ ਤਾਰਾਂ ਦਾ ਜਨੇਊ ਪਹਿਨਾਣਾਂ ਲਿਖਿਆ ਹੈ । ਤੀਜਾ ਅੰਮ੍ਰਿਤ ਸਮੇਂ ਪੈਰਾਂ ਤੋਂ ਲੈਕੇ ਜਰਾਬਾਂ ਸਮੇਤ ਪਜਾਮੇ ਇੱਕ ਬਸਤ੍ਰ ਪਹਿਨਣ ਦਾ ਨਿਰਦੇਸ਼ ਹੈ । ਜਿਵੇਂ :- "ਪਹਿਲਾ ਦੇ ਕੜਾਹ ਕਰੇ, ਸ੍ਰੀ ਗੁਰੂ ਬਾਬੇ ਅਕਾਲ ਪੁਰਖ ਕਾ ਫਿਰ ਨਾਰੀਅਲ ਸਵਾ ਰੁਪੈਯਾ ਭੇਟ ਰਖੇ । ਫੇਰਿ ਓਹ ਪ੍ਰਾਨੀ ਨਵੇਂ ਕਪੜੇ ਪਹਨੇ । ਅਰ ਪਗੜੀ ਜਾਮਾ ਸਫੈਦ ਪਹਿਰੇ ਅਗਲ ਬੰਦੀ । ਉਸ ਉਪਰਿ ਕਛ ਪਹਰੇ ਸਪੇਦ ਸੁਥਨ ਪੈਰਾਂ ਤੋਂ ਲੈਕੇ ਕਮਰ ਤੱਕ ਮੌਜਿਆਂ ਦੀ ਤਰਹ ਸਿਵਾਇ ਪਹਿਰੇ, ਚੂੜੀ ਕੋਈ ਵਿਚ ਪਵੈ ਨਹੀਂ ।" *(ਇਤਿਹਾਸਕ ਪੋਤ੍ਰ ਪੰਨਾ ੨੫)*

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅੰਮ੍ਰਿਤ ਸਮੇ ਕਛਹਿਰੇ ਉਪਰ ਹੋਰ ਕੋਈ ਕਪੜਾ ਪਜਾਮਾ ਆਦਿ ਪਹਿਰਨ ਦੇ ਹੱਕ ਵਿਚ ਨਹੀਂ ਸਗੋਂ ਜੇ ਕਿਸੇ ਪਜਾਮਾ ਪਾਇਆ ਵੀ ਹੋਵੇ ਤਾਂ ਅੰਮ੍ਰਿਤ ਸਮੇਂ ਉਤਾਰਕੇ ਹੀ ਅੰਮ੍ਰਿਤ ਛਕਾਇਆ ਜਾਂਦਾ ਹੈ । ਜਿਸ ਪੁਸਤਕ ਨੂੰ ਓਹ ਏਡਾ ਸਤਕਾਰਦੇ ਹਨ ਉਸਦੀ ਮਰਯਾਦਾ ਤੇ ਅਮਲ ਕੋਈ ਨਾ ਕਰਦੇ, ਜਦ ਕਿ ਓਹ ਮਰਯਾਦਾ ਪੁਰਸ਼ੋਤਮ ਸਨ ਜਿਨ੍ਹਾਂ ਯਗ ਹਵਨ ਦੀ ਮੁੜ ਸਥਾਪਨਾ ਕੀਤੀ ।

ਇਸ ਪੁਸਤਕ ਵਿਚ ਜਨੇਊ ਪਹਿਨਣ ਦਾ ਵਿਧਾਨ ਹੈ ...'ਅਰ ਪ੍ਰੇਮ-ਜਨੇਊ ਲੋਹੇ ਦਾ ਅਥਵਾ ਸੁਇਨੇ ਕਾ ਰੰਗ ਕਰਾਇ ਲਏ । ਅਰ ਜੋ ਸੋਇਨੇ ਦਾ ਪਾਏ, ਤਾਂ ਭੀ ਇਕ ਦੋ ਤਾਰਾਂ ਲੋਹੇ ਦੀਆਂ ਅਮੇਜ਼ ਕਰੇ, ਸੋਇਨੇ ਦਾ ਰੰਗ ਕਰਕੇ ਪਹਿਰਾਇਐ..'

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਜਨੇਊ ਆਦਿ ਦੇ ਬੰਧਨਾ ਵਿਚ ਸੰਤ-ਖਾਲਸੇ ਨੂੰ ਨਹੀਂ ਪਾਇਆ । ਓਹਨਾਂ 'ਪੰਜ-ਕੱਕੇ' ਹੀ ਧਾਰਨ ਕਰਾਏ ਹਨ, ਹੋਰ ਜਤਾ ਜਨੇਊ ਨਾ ਲੋਹੇ ਦਾ ਤੇ ਨਾ ਹੀ ਸੋਨੇ ਦਾ ਕੋਈ ਪਹਿਨਾਇਆ । ਹਾਂ "ਅਗਲ ਬੰਦੀ" ਜਿਸਨੂੰ "ਛੇਕਲੀਆ ਕੁੜਤੀ" ਆਖਿਆ ਜਾਂਦਾ ਹੈ, ਓਸਦੇ ਪਹਿਨਣ ਦਾ ਰਵਾਜ ਅੱਜ ਤੀਕ ਵੀ ਹੈ । ਪਰ ਓਹ ਗੋਡਿਆਂ ਤੋਂ ਉਚੀ ਹੀ ਹੋਇਆ ਕਰਦੀ ਹੈ । ਨਾਮਧਾਰੀ ਘਰਾਣਿਆਂ ਵਿਚ ਇਹ ਚਲਣ ਹੈ ਕਿ - ਗੋਡੇ ਤੋਂ ਤ੍ਰੈ ਉਂਗਲ ਕਛਹਿਰਾ ਉਚਾ ਰਹੇ । ਕਛਹਿਰੇ ਤੋਂ ਤ੍ਰੈ ਉਂਗਲ ਕੁੜਤਾ ਉਚਾ ਰਹੇ ਕਿਉਂਕਿ ਲਿਖਿਆ ਵੀ ਹੈ ਕਿ 'ਗੋਡੇ ਢਕਣੀ ਕਛ ਨ ਪਹਿਰੈ ਜੋ ਪਹਿਰੈ ਸੋ ਤਨਖਾਹੀਆ' ਫਿਰ ਅੰਮ੍ਰਿਤ ਸਮੇਂ ਤਾਂ ਪਜਾਮਾ ਉਕਾ ਹੀ ਨਹੀਂ ਪਹਿਨਾਇਆ ਜਾਂਦਾ। ਵੈਸੇ ਰਿਵਾਜ ਹੈ ਜੋ ਸ੍ਰੀ ਸਤਿਗੁਰੂ ਜੀ ਆਪ ਹੀ ਪ੍ਰਚਲਤ ਕੀਤਾ ਹੈ । ਪਰ ਓਹ ਪਜਾਮਾ ਅਜੇਹਾ ਨਹੀਂ ਸੀ ਜਿਸ ਵਿਚ ਚੂੜੀ ਕੋਈ ਨਾ ਹੋਵੇ ਜਿਵੇਂ ਸਾਨਗੀ ਨੂੰ ਬੁਗ ਚਾੜ੍ਹਿਆ ਹੁੰਦਾ ਹੈ । ਓਹ ਚੁਸਤ ਪਜਾਮਾ ਚੂੜੀਦਾਰ ਹੈ ਜੋ ਬਹੁਤ ਸੁਸੰਸਕ੍ਰਿਤਕ ਪਹਿਰਾਵਾ ਹੈ । 'ਛਿਕਲੀਆ ਕੁੜਤੀ' ਦੀ ਨਕਲ ਹੀ ਅੱਜ ਦਾ ਬੁਸ਼ਰਟ ਕਿਹਾ ਜਾ ਸਕਦਾ ਹੈ ।

ਏਥੇ ਮੇਰਾ ਏਹ ਵਿਸ਼ਾ ਨਹੀਂ ਇਹ ਤੇ ਕਿਉਂਕਿ 'ਇਤਿਹਾਸ ਪਤ੍ਰ' ਵਿਚ ਸ੍ਰੀ ਸਤਿਗੁਰ ਰਾਮ ਸਿੰਘ ਜੀ ਦੇ ਨਾਉਂ ਨਾਲ 'ਪ੍ਰੇਮ ਸੁਮਾਰਗ' ਦਾ ਸੰਬਧਤ ਜ਼ਿਕਰ ਆਇਆ ਹੈ । "ਭਾਈ ਇਹ ਸੰਚੀ ਭੇਜੀ ਹੈ ਤੁਮਾਰੇ ਪਾਸ ਤੁਸੀਂ ਪੜ੍ਹ ਕੇ ਫੇਰ ਸਾਨੂੰ ਦੇ ਦੇਣੀ । ਨਨ੍ਹੂੰ ਸਿੰਘ ਏਸ ਸੰਚੀ ਨਾਲ ਪਿਆਰ ਰਖਦਾ ਹੈ, ਨਿਤ ਦੇਖਦਾ ਪੜ੍ਹਦਾ ਹੈ । ਜੇ ਤੁਸੀ ਰਖਣੀ ਹੋਵੇ ਤਾਂ ਉਤਾਰ ਕਰ ਲੈਣੀ । ਨਹੀਂ ਤਾਂ ਪੰਜਾਬ ਤੇ ਈ ਆਈ ਹੈ, ਤੁਸੀਂ ਓਥੇ ਜਾਕੇ ਦੇਖ ਲੈਣੀ, ਉਤਾਰ ਲੈਣੀ। ਇਹ ਸੰਚੀ ਪ੍ਰਹਲਾਦ ਸਰ ਬਾਲੀ ਪੋਥੀ ਤੇ ਨਿਕਲੀ ਹੈ । ਨਾਲੇ 'ਪ੍ਰੇਮ ਸੁਮਾਰਗ' ਮੈਂ ਦੇਖ ਲੈਣਾ ।" (ਇਤਿਹਾਸਕ ਪੋਤ੍ਰ ਪੰਨਾ ੬੬)

ਜਿਸ ਸੰਚੀ ਦਾ ਸ੍ਰੀ ਸਤਿਗੁਰੂ ਜੀ ਨੇ ਜ਼ਿਕਰ ਕੀਤਾ ਹੈ ਓਹ ਪ੍ਰਹਲਾਦ ਸਰ ਵਿਚੋਂ ਨਿਕਲੀ 'ਵਡ ਤੀਰਥ' ਦੀ ਸਾਖੀ ਕਰਕੇ ਪ੍ਰਸਿਧ ਹੈ । ਜਿਸ ਵਿਚ ਬਹੁਤ ਕੁਝ ਭਵਿਖਤ ਸਬੰਧੀ ਫੁਰਮਾਨ ਹੈ, ਓਹ ਹੈ ।

'ਪ੍ਰੇਮ ਸੁਮਾਰਗ' ਜੋ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਦੀ ਨਿਜੀ ਲਾਇਬ੍ਰੇਰੀ ਵਿਚ ਹੈ, ਉਸ ਵਿਚ ਨਾ ਤੇ ਮਾਸ ਖਾਣ ਦੀ ਅਗਿਆ (ਜੇ ਹੁੰਦੀ ਤਦ ਸ੍ਰੀ ਸਤਿਗੁਰੂ ਜੀ ਇਸ ਪੋਥੀ ਦੇ ਪੜ੍ਹਨ ਦਾ ਕਦੀ ਵੀ ਹੁਕਮ ਨਾ ਕਰਦੇ ਕਿਉਂਕਿ ਮਾਸ ਮਲੇਛਾਂ ਦੀ ਖੁਰਾਕ ਹੈ ਸੰਤ ਖਾਲਸੇ ਦੀ ਨਹੀਂ) ਨਾਹੀ ਉਸ ਪ੍ਰੇਮ ਸੁਮਾਰਗ ਵਿਚ ਕਿਤੇ ਜਨੇਊ ਪਹਿਨਣ ਦੀ ਆਗਿਆ ਹੈ । ਇਹ 'ਪ੍ਰੇਮ ਸੁਮਾਰਗ' ਪਤਾ ਨਹੀਂ ਕਿਹੜਾ ਹੈ ਇਸ ਨੂੰ ਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਚਿਮਟੇ ਨਾਲ ਵੀ ਫੜਨ ਦਾ ਹੁਕਮ ਨਹੀਂ ਦੇ ਸਕਦੇ । ਓਹ 'ਪ੍ਰੇਮ ਸੁਮਾਰਗ' ਨਾਮ ਜਪਣ, ਰਹਿਤ ਰਖਣ ਦੀ ਆਗਿਆ ਕਰਦਾ ਹੈ ਤੇ 'ਜਹਾਂ ਕਹਾਂ ਪ੍ਰਸ਼ਾਦ' ਛਕਣ ਤੋਂ ਵਰਜਿਤ ਕਰਦਾ ਹੈ, ਜੋ ਸਤਿਗੁਰੂ ਜੀ ਦਾ ਮੁਢਲਾ ਨਿਯਮ ਹੈ । ਮੈਂ ਇਸ ਤੇ ਹੋਰ ਵਿਚਾਰ ਤੇ ਹੋਰ ਵਿਚਾਰ ਤੇ ਕਦੀ ਫਿਰ ਕਰਾਂਗਾ ਅੱਜ ਤੇ ਇਹ ਦੱਸਣਾ ਹੈ ਕਿ ਅੰਮ੍ਰਿਤ ਦੀ ਖੰਡੇ ਦੀ ਪ੍ਰਚਲਤ ਮਰਯਾਦਾ ਦੇ ਬਾਨੀ ਅਤੇ 'ਜਪ', 'ਜਾਪ' ਸਵੱਯੀਏ ਸ੍ਰਾਵਗ ਸੁਧ, ਆਦਿ । 'ਚੌਪਈ' ਤੇ 'ਅਨੰਦ' ਪੜ੍ਹਨ ਦਾ ਅਦੇਸ਼ ਕਰਨ ਵਾਲੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਹੀ ਹਨ । ਨਹੀਂ ਤੇ ਆਪ ਜੀ ਤੋਂ ਪਹਿਲਾਂ ਜਿੰਨੇ ਵੀ ਇਤਿਹਾਸਕ ਪੁਸਤਕ ਰਚੇ ਗਏ ਓਹਨਾ ਦੇ ਬਿਆਨ ਪ੍ਰਸਪਰ ਵਿਰੋਧੀ ਹਨ । ਪਰ ਹਾਂ ਇਕ ਗਲ ਨਾਲ ਓਹ ਸਾਰੇ ਸਹਿਮਤ ਹਨ ਕਿ ਅੰਮ੍ਰਿਤ ਵਿਚ 'ਖੰਡਾ' ਨਹੀਂ ਸਗੋਂ 'ਕਰਦ' ਹੀ ਫੇਰੀ ਸੀ ।

ਸਭ ਤੋਂ ਪਿਛੋਂ ਦਾ ਇਤਿਹਾਸ ਪੁਸਤਕ 'ਗੁਰ ਬਿਲਾਸ' ਸ੍ਰੀ ਬਾਵਾ ਸੁਮੇਰ ਸਿੰਘ ਜੀ ਰਚਿਤ ਹੈ । ਜਿਸ ਦਾ ਰਚਨਾ ਕਾਲ ਸ੍ਰੀ ਸਤਿਗੁਰ ਰਾਮ ਸਿੰਘ ਜੀ ਦੇ ਪ੍ਰਦੇਸ ਗਵਨ ਤੋਂ ੧੦ ਸਾਲ ਬਾਦ ਭਾਵ ੧੮੯੨ ਈ: ਸੰਨ ਦਾ ਹੈ । ਬਾਵਾ ਸੁਮੇਰ ਸਿੰਘ ਜੀ ਤਖਤ ਪਟਨਾਂ ਸਾਹਿਬ ਦੇ ਮਹੰਤ ਸਨ । ਆਪ ਪੂਰਨ ਵਿਦਵਾਨ ਤੇ ਖੋਜੀ ਸਨ । ਜਿਨ੍ਹਾਂ ਨੂੰ ਪ੍ਰਸਿਧ ਹਿੰਦੀ ਸਾਹਿਤਕਾਰ ਤੇ ਕਵੀ ਸ੍ਰੀ ਪੰਡਿਤ ਅਯੁਧਿਆ ਸਿੰਘ ਉਪਾਧਿਆ ਆਪਣਾ ਵਿਦਿਆ ਗੁਰੂ ਮੰਨਦਾ ਹੈ । ਓਨਾ ਖਾਲਸਾ ਪੰਥ ਦੀ ਸਾਜਨਾ ਦਾ ਜ਼ਿਕਰ ਕਰਦਿਆਂ ਲਿਖਿਆ ਹੈ :-

"ਮਧਯ ਭਾਗ ਕਰ ਜੂਰੋ ਕੇਸਨ ਖੜਗ ਜਨੇਊ ਪਾਯੋ । ਕਮਰ ਕਸਾਇ ਜੁਰਾਇਦੂਉ ਕਰ ਵਹਿਗੁਰੂ ਉਚਰਾਯੋ ।
ਪਠਾਯੋ ਪਾਠ ਜਪਜੀ ਰ ਜਪਜੀ ਆਪ ਸਵੈਯਾ ਅਨੰਦ । ਅੰਮ੍ਰਿਤ ਕੀਓ ਤਿਆਰ ਅੰਮ੍ਰਿਤ ਬਰ
ਅਜਰ ਜਰਨ ਜਗ ਮਾਵਦ ।"

*(ਗੁਰਬਿਲਾਸ, ਬਾਵਾ ਸੁਮੇਰ ਸਿੰਘ ਜੀ ੧੫੯)*

ਬਾਵਾ ਜੀ 'ਚੌਪਈ' ਛਡ ਹੀ ਗਏ ਹਨ, ਚਾਰ ਬਾਣੀਆਂ ਓਹ ਵੀ ਪਤਾ ਨਹੀਂ ਕਿ ਅਨੰਦ ਸਾਰਾ ਕਿ ਪੰਜ ਪੌੜੀਆਂ ਅਦਿ ਕੁਝ ਨਹੀਂ ਦਸਿਆ । 'ਇਤਿਹਾਸਕ ਪਤ੍ਰ' ਦਾ ਲੇਖਕ ਲਿਖਦਾ ਹੈ ਕਿ -

"ਇਸ ਸਾਰੀ ਤਵਾਰੀਖੀ ਵਿਚਾਰ ਦਾ ਸਿੱਟਾ ਇਹ ਨਿਕਲਿਆ ਕਿ ਚੜ੍ਹਦੇ ਸੰਮਤ ਸਤਾਰਾਂ ਸੈ ਪਚਵੰਜਾਹ ਦੀ ਵੈਸਾਖੀ ਦੇ ਮੌਕੇ, ਦਸਮ ਪਾਤਸ਼ਾਹ ਨੇ ਜੋ 'ਖੰਡੇ' ਦਾ ਅੰਮ੍ਰਿਤ ਤਿਆਰ ਕਰਕੇ ਪੰਜਾਂ ਪਿਆਰਿਆਂ ਨੂੰ ਛਕਾਇਆ, ਉਹ ਸਰਬ ਲੋਹ ਤੇ ਬਾਟੇ ਵਿਚ ਸਤਿਲੁਜ ਨਦੀ ਦਾ ਸੁਚਾ ਜਲ ਤੇ ਪਤਾਸੇ ਪਾ ਕੇ, ਖੰਡੇ ਦੀ ਧਾਰ ਨਾਲ 'ਜਪੁ', 'ਅਨੰਦ' ਤੇ ਚੌਪਈ' (ਹਮਰੀ ਕਰੋ ਹਾਥ ਸੇ ਰਛਾ, ਤੋਂ ਦੁਸ਼ਟ ਦੋਖ ਤੇ ਲੇਹ ਬਚਾਈ ਤੱਕ) ਗੁਰਬਾਣੀ ਰੂਪ ਮਹਾਂ ਮੰਤ੍ਰ ਪੜ੍ਹਕੇ, ਅਰੁ ਉਸ ਪੁਰ ਆਪਣੀ ਜਾਦੂ-ਅਸਰ ਅੰਮ੍ਰਿਤ-ਦ੍ਰਿਸ਼ਟੀ ਦਾ ਇਕ-ਟੱਕ ਧਿਆਨ ਧਰਕੇ ਤਿਆਰ ਕੀਤਾ ਸੀ ।" (ਇਤਿਹਾਸਕ ਪਤ੍ਰ ਪੰਨਾ ੨੪ ਪੈਰਾ ੨)

ਵਿਦਵਾਨ ਲੇਖਕ ਨੇ ਆਪ ਹੀ ਈਮਾਨਦਾਰੀ ਨਾਲ ਮੰਨ ਲਿਆ ਹੈ ਕਿ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਅੰਮ੍ਰਿਤ ਤਿਆਰ ਕਰਨ ਸਮੇਂ ਤਿੰਨਾਂ ਬਾਣੀਆਂ 'ਜਪੁ' 'ਅਨੰਦ' ਚੌਪਈ' ਪਾਠ ਕਰਕੇ ਹੀ ਅੰਮ੍ਰਿਤ ਕੀਤਾ ਸੀ । ਬਾਕੀ ਜੋ ਅੱਜ ਦੀ ਮਰਯਾਦਾ ਹੈ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪ੍ਰਚੱਲਤ ਕੀਤੀ ਹੋਈ ਨਹੀਂ । ਸਗੋਂ ਇਸੇ ਪੈਰੇ ਵਿਚ ਸਾਬਤ ਹੋ ਜਾਂਦਾ ਹੈ ਕਿ - "ਲੇਕਿਨ ਬਾਦਾਂ - ਸਿੰਘਾਂ ਨੇ, ਸਤਿਗੁਰਾਂ ਦੀ ਆਗਿਆ ਪਾ ਕੇ ਯਾ ਹਜ਼ੂਰ ਦੇ ਅੰਤਰ ਧਿਆਨ ਹੋ ਜਾਣ ਤੋਂ ਮਗਰੋਂ 'ਗੁਰਮਤਾ ਸੋਧਕੇ', 'ਜਾਪ' ਤੇ 'ਸਵੱਯੇ ੧੦' (ਸਰਾਵਗ ਸੁਧ ਸਮੂਹ ਸਿਧਾਨ ਕੇ) ਭੀ ਅੰਮ੍ਰਿਤ ਤਿਆਰ ਕਰਨ ਵਾਲੇ 'ਮਹਾਂ ਮੰਤ੍ਰ' ਵਿਚ ਸ਼ਾਮਿਲ ਕਰ ਲਏ ਸਨ । ਚੂੰ ਕਿ 'ਅੰਮ੍ਰਿਤ' ਪੰਜਾਂ ਸਿੰਘਾਂ ਰਲਕੇ ਤਿਆਰ ਕਰਨ ਹੁੰਦਾ ਹੈ, ਇਸ ਲਈ ਪੰਜਾਂ ਦੀ ਰਸਨਾ ਤੋਂ ਪੰਜ ਬਾਣੀਆਂ ਦਾ ਪਾਠ ਕਰਨਾ ਭੀ ਲਾਜ਼ਮੀ ਠਹਿਰਿਆ ।"

(ਇਤਿਹਾਸਕ ਪਤ੍ਰ ਪੰਨਾ ੨੪ ਪੈਰਾ ੨)

ਇਸ ਲੇਖ ਦੇ ਲਿਖਾਰੀ ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਦੇ ਸਿੱਖ ਹਿਸਟਰੀ ਰਿਸਰਚ ਸਕਾਲਰ, ਤੇ 'ਸਿੱਖ ਰੈਫਰੈਂਸ ਲਾਇਬ੍ਰੇਰੀ' ਅੰਮ੍ਰਿਤਸਰ ਦੇ ਲਾਇਬ੍ਰੇਰੀਅਨ ਹਨ ਤੇ ਇਸ 'ਪਤ੍ਰ' ਦੇ ਸੰਪਾਦਕ ਪ੍ਰਸਿਧ ਸਿਖ ਵਿਦਵਾਨ ਸ੍ਰੀ ਸਰਮੁਖ ਸਿੰਘ ਜੀ 'ਅਮੋਲ' ਹਨ । ਸਿਖ ਹਿਸਟਰੀ ਸੁਸਾਇਟੀ ਅੰਮ੍ਰਿਤਸਰ ਦੇ ਸਕੱਤ੍ਰ ਡਾਕਟਰ ਗੰਡਾ ਸਿੰਘ ਜੀ ਕੇਵਲ ਹਨ ਜਿਨ੍ਹਾਂ ਨੇ ਇਸ ਗਲ ਨੂੰ ਈਮਾਨਦਾਰੀ ਨਾਲ ਸਵੀਕਾਰ ਕਰ ਲਿਆ ਹੈ ਕਿ ਅੰਮ੍ਰਿਤ ਦੀ ਅਜੋਕੀ ਮਰਯਾਦਾ ਓਹ ਨਹੀਂ ਜੋ ਸ੍ਰੀ ਗੁਰੂ ਦਸ਼ਮੇਸ਼ ਪਾਤਸ਼ਾਹ ਨੇ ਕਾਇਮ ਕੀਤੀ ਸੀ ਸਗੋਂ ਓਹ ਹੈ ਜੋ ਸਿੰਘਾਂ ਨੇ ਹਜ਼ੂਰ ਦੇ ਅੰਤਰ ਧਿਆਨ ਹੋ ਜਾਣ ਮਗਰੋਂ ਗੁਰਮਤਾ ਸੋਧਕੇ ਆਪ ਹੀ ਪ੍ਰਚਲਤ ਕਰ ਲਈ ਹੈ ।

ਬਾਣੀ ਦਾ ਪਾਠ 'ਮੰਤ੍ਰ' ਰੂਪ ਹੈ । 'ਮੰਤ੍ਰ' ਵਿਚ ਵਾਧ ਘਾਟ ਕਰਨਾ 'ਮੰਤ੍ਰ' ਦੀ ਸ਼ਕਤੀ ਦਾ ਹਰਾਸ ਕਰਨਾ ਹੈ । ਫਿਰ ਦੁਨੀਆ ਤੇ ਅੱਜ ਤੀਕ ਜਿਨੇ ਵੀ ਮਜ਼ਬ ਹੋਏ ਹਨ ਓਨਾਂ ਦੇ ਬਾਨੀ ਦੇ ਪ੍ਰਚਲਤ ਮੁਢਲੇ ਨਿਯਮਾ ਵਿਚ ਅਦਲਾ ਬਦਲੀ ਕਰਨ ਦੀ ਕਿਸੇ ਨੂੰ ਵੀ ਹਿੰਮਤ ਨਹੀਂ ਹੋਈ । ਫਿਰ ਕਿਤੇ ਵੀ ਸਾਹਿਬਾਂ ਇਹ ਅਦੇਸ਼ ਨਹੀਂ ਕੀਤਾ ਕਿ ਅੰਮ੍ਰਿਤ ਪੰਜ ਹੀ ਤਿਆਰ ਕਰਨ । ਕੋਈ ਵੀ ਇਤਿਹਾਸ ਸਹੀ ਤੌਰ ਤੇ ਇਹ ਨਹੀਂ ਦਸ ਰਿਹਾ ਕਿ ਇਹ ਇਹ ਬਾਣੀ ਪੜ੍ਹਨੀ ਜ਼ਰੂਰੀ ਹੈ । ਜੇ ਗੁਰਮਤਾ ਸੋਧਕੇ ਮੁਢਲੀ ਮਰਯਾਦਾ ਵਿਚ ਪ੍ਰੀਵਰਤਨ ਹੋ ਸਕਦਾ ਹੈ ਤਦ ਹੋਰਨਾ ਵਿਚ ਵੀ ਹੋ ਸਕਦਾ ਹੈ । ਕਲ ਨੂੰ ਜੇ ਕੁਝ ਪੱਛਮੀ ਫੈਸ਼ਨ ਦੇ ਅਸਰ ਹੇਠ ਆਏ ਸਿਖ ਨੌਜਵਾਨ ਇਹ 'ਗੁਰਮਤਾ' ਕਰ ਲੈਣਾ ਕਿ ਕੇਸਾਂ ਤੋਂ ਬਿਨਾਂ ਵੀ ਸਿੱਖ ਰਹਿਆ ਜਾ ਸਕਦਾ ਹੈ ਤਦ ਓਹ ਹੱਕ ਬਜਾਨਬ ਹਨ । ਜੇ ਇਕ ਮਰਯਾਦਾ, ਮਰਯਾਦਾ ਵੀ ਓਹ ਜੋ ਸਭ ਤੋਂ ਉਚੇਰੀ ਹੈ, ਸਭ ਤੋਂ ਪਹਿਲੀ ਤੇ ਸਰਵੋਪਰੀ ਹੈ, ਗੁਰਮਤੇ ਨਾਲ ਤਬਦੀਲ ਹੋ ਸਕਦੀ ਹੈ ਤਾਂ ਹੋਰ ਕੀ ਕੁਝ ਨਹੀਂ ਹੋ ਸਕਦਾ ?

ਅਸਲ ਵਿਚ ਕੋਈ ਗੁਰਮਤਾ ਨਹੀਂ ਹੋਇਆ, ਨਾ ਹੀ ਕਿਸੇ ਕੀਤਾ ਹੈ, ਨਾ ਹੀ ਅਜੇਹਾ ਕਿਤੇ ਕਿਸੇ ਪੁਸਤਕ ਵਿਚ ਨਿਰਦੇਸ਼ ਹੀ ਆਇਆ ਹੈ । ਇਹ ਜੋ ਮਰਯਾਦਾ ਹੈ ਖੰਡੇ ਦੇ ਅੰਮ੍ਰਿਤ ਤਿਆਰ ਕਰਨ ਦੀ ਤੇ ਪੰਜਾਂ ਸਿੰਘਾਂ ਦੇ ਪੰਜ ਬਾਣੀਆਂ ਦੀ ਪ੍ਰਚਲਤ ਹੈ ਇਸਦਾ ਚਲਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਨਿਜ ਸਰੂਪ ਬਾਰ੍ਹਵੇਂ ਪਾਤਸ਼ਾਹ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਹੀ ਕੀਤਾ ਹੈ । ਆਪ ਜੀ ਦਾ ਹੁਕਮ ਹੈ :-

"ਪੰਜ ਸਿੰਘ ਸਕੇਸ਼ ਸ਼ਨਾਨ ਕਰਕੇ ਸੁਚ ਪਵਿਤ੍ਰ ਬਸਤ੍ਰ ਧਾਰਨ ਕਰਕੇ ਕਣਹਿਰੇ ਨਾਲ ਬੀਰਆਸਨ ਬੈਠਕੇ ਅੰਮ੍ਰਿਤ ਤਿਆਰ ਕਰਨ, ੧ ਜਪ ੨ ਜਾਪੁ ੩ ਸਵੱਯੇ (ਸਵਾਰਗ ਸੁਧ ਸਮੂਹ ਆਦ ੧੦) ੪ ਚੌਪਈ ੫ ਅਨੰਦ (ਪੰਜ ਪੌੜੀਆਂ ਮੁਢਲੀਆਂ ਤੇ ਇਕ ਅੰਤਲੀ ਪੜ੍ਹਕੇ ਗਾਤ੍ਰੇ ਸ਼ਸਤ੍ਰ ਸਜਾਕੇ ਪੰਜ ਕਕੇ ਧਾਰਨ ਕਰਾਕੇ ਅੰਮ੍ਰਿਤ ਛਕਾਣ ਦੀ ਮਰਯਾਦਾ ਹੈ । ਜੋ ਅੱਜ ਤੀਕ ਪ੍ਰਚੱਲਤ ਹੈ ।"

ਇਸ ਲਈ ਇਹ ਗਲ ਨਿਰ ਵਿਵਾਦ ਮੰਨੀ ਜਾ ਸਕਦੀ ਹੈ ਕਿ ਖੰਡੇ ਦਾ ਅੰਮ੍ਰਿਤ ਪੰਜ ਸਿੰਘ ਪੰਜ ਬਾਣੀਆਂ ਪੜ੍ਹਕੇ ਤਿਆਰ ਕਰਨ ਦੀ ਮਰਯਾਦਾ ਸੰ: ੧੮੫੭ ਈ. ਸੰਮਤ ੧੯੧੪ ਦੇ ਸਮੇ ੧ ਵੈਸਾਖ ਨੂੰ ਵੈਸਾਖੀ ਦੇ ਪਵਿੱਤ੍ਰ ਪੁਰਬ ਤੇ ਤਿਆਰ ਕਰਕੇ ਸਿੰਘਾਂ ਨੂੰ ਛਕਾਇਆ ਤੇ ਮਰਯਾਦਾ ਪ੍ਰਚਲਤ ਕੀਤੀ । ਬਾਕੀ ਹੋਰ ਸਿਖ ਦੁਨੀਆ ਵਿਚ ਅੰਮ੍ਰਿਤ ਦੀ ਮਰਯਾਦਾ ਅੱਜ ਵੀ ਇਕ ਨਹੀਂ ਸਗੋਂ ਵਖੋ ਵਖਰੀ ਹੀ ਹੈ । ਕੋਈ ੩੨ ਸਵੱਯੇ ਤੇ ਚੌਪਈ ਪ੍ਰਣਵੋ ਆਦਿ ਏਕੰਕਾਰਾ ਪੜ੍ਹਦੇ ਹਨ । ਕੋਈ ਹਮਰੀ ਕਰੋ ਹਾਥ ਦੈ ਰੱਛਾ ਤੇ ਅਨੰਦ ਦੀਆਂ ੪੦ ਪੌੜੀਆਂ ਪੜ੍ਹਦੇ ਹਨ । ਗੱਲ ਕੀ ਸਿਵਾਏ ਨਾਮਧਾਰੀਆਂ ਤੋਂ ਬਾਕੀ ਇਕ ਮਰਯਾਦਾ ਕਿਤੇ ਵੀ ਪ੍ਰਚਲਤ ਨਹੀਂ । ਜੇ ਕਿਤੇ ਹੈ ਓਹ ਓਹੀ ਹੈ ਜੋ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਕਾਇਮ ਕੀਤੀ ਹੈ । ਇਸ ਲਈ ਇੰਜ ਬ੍ਹਾਰਵੇਂ ਪਾਤਸ਼ਾਹ ਹੀ ਖੰਡੇ ਦੇ ਅੰਮ੍ਰਿਤ ਦੇ ਦਾਤੇ, ਸਿੰਘਣੀਆਂ ਨੂੰ ਬਰਾਬਰ ਦਾ ਅਧੀਕਾਰ ਦੇਣ ਵਾਲੇ ਤੇ ਅੰਮ੍ਰਿਤ ਛਕਾਣ ਵਾਲੇ ਅਤੇ ਅਨੰਦ ਦੀ ਪਵਿਤ੍ਰ ਮਰਯਾਦਾ ਪ੍ਰਚਲਤ ਕਰਨ ਵਾਲੇ ਪ੍ਰਥਮ ਸੰਚਾਲਕ ਹਨ।

*ਸੰਤ ਇੰਦਰ ਸਿੰਘ ਚਕ੍ਰਵਰਤੀ*

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

# ਬੁੱਚੜਾਂ ਦੇ ਕਤਲ

ਮਾਰਚ 1849 ਈ: ਨੂੰ ਪੰਜਾਬ ਤੇ ਅੰਗਰੇਜ਼ਾਂ ਦਾ ਰਾਜ ਹੋ ਗਿਆ । ਉਹਨਾਂ ਇਕ ਮਹੀਨੇ ਬਾਅਦ ਹੀ ਪੰਜਾਬ ਵਿਚ ਗਊ ਘਾਤ ਦੀ ਇਜਾਜਤ ਦੇ ਦਿੱਤੀ । ਆਪਣੇ ਕਾਨੂੰਨਾਂ ਦੀ ਉਲੰਘਣਾ ਕਰਦੇ ਹੋਏ ਅੰਗਰੇਜ਼ ਸਰਕਾਰ ਨੇ ਅੰਮ੍ਰਿਤਸਰ ਸ਼ਹਿਰ ਵਿਚ ਘੰਟਾ ਘਰ ਵਾਲੀ ਜਗ੍ਹਾ ਦੇ ਨਜ਼ਦੀਕ ਬੁਚੜਖਾਨਾ ਖੋਲਿਆ । ਜਿਥੋ ਕਾਂ, ਇੱਲਾਂ ਰਾਹੀਂ ਹੱਡੀਆਂ ਤੇ ਮਾਸ ਦੀਆਂ ਬੋਟੀਆਂ ਪਵਿੱਤਰ ਹਰਿਮੰਦਰ ਸਾਹਿਬ ਦੀ ਪਰਿਕਰਮਾ ਤੇ ਸਰੋਵਰ ਵਿਚ ਡਿੱਗਣ ਲੱਗੀਆਂ ।

ਸ਼ਹਿਰ ਦੇ ਕੁਝ ਨਾਮਧਾਰੀਆਂ ਨੇ ਇਹ ਸਭ ਕੁਝ ਆਪਣੀ ਅਣਖ ਨੂੰ ਚੈਲੰਜ ਸਮਝਿਆ । ਸ੍ਰੀ ਦਰਬਾਰ ਸਾਹਿਬ ਦੀ ਪਵਿੱਤਰਤਾ ਭੰਗ ਹੁੰਦੀ ਵੇਖ, ਉਹ ਰੋਹ ਵਿਚ ਆ ਗਏ । ਜਿਲ੍ਹਾ ਗੁਰਦਾਸਪੁਰ ਦੇ ਬਾਬਾ ਲਹਿਣਾ ਸਿੰਘ ਜੀ ਅੰਮ੍ਰਿਤਸਰ ਹੀ ਰਾਜਗਿਰੀ ਦਾ ਕੰਮ ਕਰਦੇ ਸਨ । ਉਹਨਾਂ ਦੇ ਘਰ ਨਾਮਧਾਰੀ ਸਿੰਘ ਇਕੱਠੇ ਹੋ ਕੇ ਗਊ ਦੀ ਰੱਖਿਆ ਬਾਰੇ ਵਿਚਾਰ ਕਰਨ ਲੱਗੇ । ਦਸ ਸਿੰਘਾਂ ਦੀ ਵਿਸ਼ੇਸ਼ ਬੈਠਕ ਹੋਈ ਫੇਰ ਮਤਾ ਪਾਸ ਹੋਇਆ ਬੁਚੜਖਾਨੇ ਤੇ ਹਮਲਾ ਕੀਤਾ ਜਾਵੇ ।

ਸਿੰਘ ਪਹਿਲਾਂ 12-13 ਜੂਨ ਦੀ ਰਾਤ ਨੂੰ ਹਮਲਾ ਕਰਨ ਗਏ । ਪਰ ਹਾਲਤ ਵੇਖ ਕੇ ਵਾਪਸ ਆ ਗਏ । ਫੇਰ 14-15 ਜੂਨ ਦੀ ਰਾਤ ਨੂੰ ਹਮਲਾ ਕੀਤਾ ਗਿਆ । ਇਕ ਸਿੰਘ ਨੇ ਮਘੋਰੇ ਤੋਂ ਅੰਦਰ ਵੜ੍ਹ ਕੇ ਫਾਟਕ ਖੋਲਿਆ। ਪਾਲਤੂ ਕੁੱਤਿਆਂ ਨੂੰ ਰੋਟੀਆਂ ਪਾ ਦਿੱਤੀਆਂ ਸਿੰਘਾਂ ਨੇ ਪਹਿਲਾਂ ਗਊਆਂ ਦੇ ਰੱਸੇ ਵੱਢ ਕੇ ਉਹਨਾਂ ਨੂੰ ਬਾਹਰ ਹਿੱਕ ਦਿੱਤਾ। ਗਊਆਂ ਦੇ ਦੌੜਨ ਦਾ ਖੜਾਕ ਸੁਣ ਕੇ ਬੁੱਚੜ ਜਾਗ ਪਏ । ਬੁੱਚੜਾਂ ਹੱਥ ਜੋ ਆਇਆ ਲੈ ਕੇ ਸਿੰਘਾਂ ਤੇ ਹਮਲਾ ਕਰ ਦਿੱਤਾ । ਹਮਲੇ ਵਿਚ ਪੀਰਾ, ਜਿਊਣਾ, ਸ਼ਾਦੀ ਅਤੇ ਅਮਾਮੀ ਚਾਰ ਬੁੱਚੜ ਮਾਰੇ ਗਏ । ਤਿੰਨ ਕਾਫੀ ਜ਼ਖਮੀ ਹੋਏ । ਸਿੰਘ ਭੰਗਾਣਿਆਂ ਵਾਲੇ ਦਰਵਾਜੇ ਵਲ ਨੂੰ ਵਧੇ, ਗਊਆਂ ਨੂੰ ਬੀੜ ਵਿਚ ਛੱਡ, ਆਪ ਹਥਿਆਰ ਤੇ ਲਹੂ ਰੰਗੇ ਬਸਤਰ ਦੱਬਕੇ ਅੱਡ-ਅੱਡੇ ਰਾਹਾਂ ਵਲ ਪੈ ਗਏ ।

ਬੁੱਚੜਖਾਨੇ ਦੇ ਹਮਲੇ ਦੀ ਖਬਰ ਸਾਰੇ ਸ਼ਹਿਰ ਵਿਚ ਫੈਲ ਗਈ ਅੰਗਰੇਜ਼ ਤਾਂ ਬੁਖਲਾ ਗਿਆ । ਉਸਨੇ ਪੰਜਾਬ ਦੇ ਮੰਨੇ ਪ੍ਰਮੰਨੇ ਅਫਸਰ ਕ੍ਰਿਸਟੀ ਨੂੰ ਅੰਮ੍ਰਿਤਸਰ ਕੇਸ ਦੀ ਖੋਜ ਕਰਨ ਲਈ ਭੇਜਿਆ । ਉਹਨਾਂ ਨੇ ਹੀਰਾ ਸਿੰਘ ਭਾਟੜੇ ਨੂੰ ਕਰੀਮ ਬਖਸ਼ ਦੇ ਕਹਿਣ ਤੇ ਫੜ੍ਹ ਲਿਆ । ਉਹਨਾਂ ਨੇ ਮਾਰ ਕੁਟਾਈ ਤੋਂ ਡਰਦੇ ਜੁਰਮ ਮੰਨ ਲਿਆ । ਅਖੀਰ 12 ਵਿਅਕਤੀਆਂ ਤੇ ਬੁਚੜਾਂ ਦੇ ਕਤਲ ਕੇਸ ਵਿੱਚ ਮੁਕੱਦਮਾ ਚਲਾਇਆ ।

ਇਹਨਾਂ ਦਿਨਾਂ ਵਿਚ ਹੀ ਰਾਇਕੋਟ ਵਾਲਾ ਸਾਕਾ ਹੋ ਗਿਆ । ਤਿੰਨ ਸਿੰਘਾਂ ਸੰਤ ਮੰਗਲ ਸਿੰਘ, ਸੰਤ ਮਸਤਾਨ ਸਿੰਘ ਤੇ ਸੰਤ ਗੁਰਮੁਖ ਸਿੰਘ ਜੀ ਨੂੰ 5 ਅਗਸਤ 1871 ਈ: ਨੂੰ ਰਾਇਕੋਟ ਬੁਚੜਖਾਨੇ ਦੇ ਕੋਲ ਹੀ ਫਾਂਸੀ ਗੱਡ ਕੇ ਫਾਂਸੀ ਦਿੱਤੀ ਗਈ । ਇਹ ਤਿੰਨੇ ਸਿੰਘ ਪਿੰਡ ਪਿੱਥੋ ਦੇ ਸਨ ।

ਇਸੇ ਕੇਸ ਵਿਚ ਹੀ 28 ਜੁਲਾਈ 1871 ਈ: ਨੂੰ ਸੂਬਾ ਗਿਆਨੀ ਰਤਨ ਸਿੰਘ ਜੀ ਨਾਈਵਾਲਾ ਨੂੰ ਲੁਧਿਆਣੇ ਜੇਲ੍ਹ ਵਿਚ ਕੈਦ ਕਰ ਲਿਆ ਗਿਆ ।

ਅੰਤ 26 ਨਵੰਬਰ 1871 ਈ: ਨੂੰ ਸੂਬਾ ਗਿਆਨੀ ਰਤਨ ਸਿੰਘ ਜੀ ਤੇ ਸੰਤ ਰਤਨ ਸਿੰਘ ਨੂੰ ਸੈਂਟਰਲ ਜੇਲ੍ਹ ਲੁਧਿਆਣਾ ਦੇ ਬਾਹਰ ਫਾਂਸੀ ਦੇ ਦਿੱਤੀ ਗਈ । ਸੂਬਾ ਗਿਆਨੀ ਰਤਨ ਸਿੰਘ ਜੀ ਨੇ ਫਾਂਸੀ ਦੇ ਤਖਤੇ ਤੇ ਖਲੋ, ਇਹ ਬਚਨ ਕੀਤਾ, "ਖਿੜਿਆ ਮੂੰਹ ਤੇ ਸਾਹਮਣੇ ਰੱਖ, ਪਿੱਠ ਦੇ ਕੇ ਕਿਉਂ ਖਲੋਤਾ ਹੈ । ਦਸ ਮਹੀਨੇ ਕਿਸੇ ਜੱਟੀ ਦੀ ਕੁਖ ਨੂੰ ਕੱਟ ਕੇ ਫਿਰ ਇਸ ਸੰਸਾਰ ਵਿਚ ਆਵਾਂਗੇ.....। ਨਵੇਂ ਚੋਲੇ ਪਹਿਨ ਕੇ ਨੌਜਵਾਨ ਹੋ ਕੇ ਫਿਰ ਤਲਵਾਰ ਫੜਾਂਗੇ ਤੁਹਾਡਾ ਰਾਜ ਖਤਮ ਕਰਨ ਲਈ ਤੁਹਾਡੇ ਨਾਲ ਜੰਗ ਕਰਾਂਗੇ ।" ਮਲੇਰ ਕੋਟਲੇ ਵਾਲੇ ਸਾਕੇ ਵਿਚ ਕੁਲ 80 ਸਿੰਘ ਸ਼ਹੀਦ ਹੋਏ। ਜਿਨਾਂ ਵਿਚੋਂ 2 ਸਿੰਘ ਲੜਾਈ ਵਿਚ ਸ਼ਹੀਦ ਹੋਏ । 4 ਸਿੰਘ ਜਿਨ੍ਹਾਂ ਨੂੰ ਉਮਰ ਕੈਦ ਦੀ ਸਜ਼ਾ ਹੋਈ ਅਤੇ 8 ਲੜ ਕੇ ਸ਼ਹੀਦ ਹੋਏ । ਮਲੇਰਕੋਟਲੇ ਵਿਚ 65 ਸਿੰਘ ਤੋਪਾਂ ਨਾਲ ਉਡਾਏ । ਇੱਕ ਸਿੰਘ ਤਲਵਾਰ ਨਾਲ ਸ਼ਹੀਦ ਕੀਤਾ ਗਿਆ।

*ਅੰਮ੍ਰਿਤਸਰ :-*

ਸ੍ਰੀ ਭੈਣੀ ਸਾਹਿਬ ਬਾਬਾ ਲਹਿਣਾ ਸਿੰਘ ਜੀ ਤੇ ਬੀਹਲਾ ਸਿੰਘ ਜੀ ਸਤਿਗੁਰੂ ਜੀ ਪਾਸ ਬੈਠੇ ਸਨ । ਸਤਿਗੁਰੂ ਰਾਮ ਸਿੰਘ ਜੀ ਨੇ ਸਾਰੀ ਵਾਰਤਾ ਸੁਣਨ ਤੋਂ ਬਾਅਦ ਹੁਕਮ ਕੀਤਾ ਕਿ ਉਹ ਅੱਗੇ ਆਪ ਜਾ ਕੇ ਪੇਸ਼ ਹੋ ਕੇ ਆਪਣਾ ਜੁਰਮ ਕਬੂਲ ਕਰਨ ਤੇ ਬੇਗੁਨਾਹਾਂ ਨੂੰ ਬਚਾਉਣ । ਦੋਹਾਂ ਨੇ ਸਤਿ ਬਚਨ ਕਹਿਕੇ ਆਗਿਆ ਲਈ ਤੇ ਅੰਮ੍ਰਿਤਸਰ ਆ ਕੇ ਸੱਤ ਸਿੰਘ ਇੱਕਠੇ ਹੋ ਕੇ ਅੰਮ੍ਰਿਤਸਰ ਕਚਿਹਰੀ ਵਿਚ ਜਾ ਪਹੁੰਚੇ ਤੇ ਆਪਣੇ ਜੁਰਮ ਦਾ ਇਕਬਾਲ ਕੀਤਾ ।

ਸਬੂਤ ਵਜੋਂ ਹਥਿਆਰ ਤੇ ਲਹੂ ਰੰਗੇ ਬਸਤਰ ਅਦਾਲਤ ਵਿਚ ਪੇਸ਼ ਕੀਤੇ । ਸਾਰੀ ਕਾਰਵਾਈ ਉਪਰੰਤ ਬੀਹਲਾ ਸਿੰਘ ਨਾਰਲੀ, ਫਤਿਹ ਸਿੰਘ ਭਾਟਤਾ, ਹਾਕਮ ਸਿੰਘ ਪਟਵਾਰੀ, ਬਾਬਾ ਲਹਿਣਾ ਸਿੰਘ ਦਾ ਦਫਾ 302 ਅਧੀਨ ਚਲਾਨ ਕੀਤਾ ਗਿਆ । ਲਹਿਣਾ ਸਿੰਘ ਸਪੁੱਤਰ ਬਲਾਕਾ ਸਿੰਘ, ਲਹਿਣਾ ਸਿੰਘ ਲੋਪੋਕੇ ਅਤੇ ਅਤੇ ਲਾਲ ਸਿੰਘ ਉਤੇ ਦਫਾ 109 ਤੇ 302 ਲਾਈ ਗਈ । ਮਿਹਰ ਸਿੰਘ, ਝੰਡਾ ਸਿੰਘ ਤੇ ਭਗਵਾਨ ਸਿੰਘ ਨੂੰ ਭਗੌੜੇ ਕਰਾਰ ਦਿੱਤਾ ਗਿਆ ।

ਕੇਸ ਸੈਸ਼ਨ ਜੱਜ ਮੇਜ਼ਰ ਡਬਲਿਊ, ਡੇਵਿਸ ਦੀ ਕਚਹਿਰੀ ਵਿੱਚ ਭੇਜਿਆ ਗਿਆ । 29 ਅਗਸਤ ਤੋਂ 31 ਅਗਸਤ 1871 ਈ: ਤਿੰਨ ਦਿਨ ਮੁਕੱਦਮੇ ਦੀ ਸੁਣਵਾਈ ਕੀਤੀ ਜਾਂਦੀ ਰਹੀ । 31 ਅਗਸਤ ਨੂੰ ਫੈਸਲਾ ਸੁਣਾਇਆ ਗਿਆ । ਲਹਿਣਾ ਸਿੰਘ ਸਪੁੱਤਰ ਮੁਸੱਦਾ ਸਿੰਘ, ਫਤਿਹ ਸਿੰਘ ਭਾਟਤਾ, ਹਾਕਮ ਸਿੰਘ ਪਟਵਾਰੀ ਅਤੇ ਬੀਹਲਾ ਸਿੰਘ ਜੀ ਨੂੰ ਫਾਂਸੀ ਦੀ ਸਜ਼ਾ ਦਿੱਤੀ ਗਈ .।

ਲਹਿਣਾ ਸਿੰਘ ਲੋਪੋਕੇ, ਲਹਿਣਾ ਸਿੰਘ ਸਪੁੱਤਰ ਬਲਾਕਾ ਸਿੰਘ ਅਤੇ ਲਾਲ ਸਿੰਘ ਨੂੰ ਕਾਲੇ ਪਾਣੀ ਦੀ ਸਜ਼ਾ ਹੋਈ । ਮਿਹਰ ਸਿੰਘ ਤੇ ਝੰਡਾ ਸਿੰਘ ਅਤੇ ਭਗਵਾਨ ਸਿੰਘ ਭਗੌੜੇ ਕਰਾਰ ਦਿੱਤੇ ਗਏ ।

9 ਸਤੰਬਰ ਨੂੰ ਮਿਸਲ ਤਸਦੀਕ ਕਰਨ ਲਈ ਪੰਜਾਬ ਚੀਫ ਕੋਰਟ ਦੇ ਜੱਜ ਕੈਂਪਬਲ ਕੋਲ ਭੇਜੀ ਗਈ । ਜਸਟਿਸ ਕੈਂਪਬਲ ਦੀ ਤਸਦੀਕ ਕੀਤੀ ਸਜ਼ਾ ਜਸਟਿਸ ਸੀ.ਆਰ. ਲਿੰਡਸੇ ਨੇ ਫਿਰ 11 ਸਤੰਬਰ 1871 ਨੂੰ ਤਸਦੀਕ ਕੀਤੀ ।

15 ਸਤੰਬਰ 1871 ਈ: ਨੂੰ ਫਾਂਸੀ ਦੇਣ ਦਾ ਹੁਕਮ ਹੋਇਆ । ਚਾਰ ਸਿਖਾਂ ਨੂੰ ਉਹਨਾਂ ਦੀ ਆਖਰੀ ਖਾਹਿਸ਼ ਪੁੱਛੀ ਗਈ । ਸਿਖਾਂ ਨੇ ਆਖਿਆ, ਕਿ ਫਾਂਸੀ ਦਾ ਰੱਸਾ ਰੇਸ਼ਮ ਦਾ ਹੋਵੇ, ਗਊ ਦੀ ਤੰਦੀ ਦਾ ਨਹੀਂ, ਜਲਾਦ ਸਾਨੂੰ ਹੱਥ ਨਾ ਲਾਵੇ, ਅਸੀਂ ਆਪਣੇ ਆਪ ਫਾਂਸੀ ਦਾ ਰੱਸਾ ਗਲ ਵਿਚ ਪਾਵਾਂਗੇ ਫਾਂਸੀ ਤੋਂ ਪਹਿਲਾ ਹਰਿਮੰਦਰ ਸਾਹਿਬ ਸਰੋਵਰ ਵਿਚ ਇਸ਼ਨਾਨ ਕਰਨ ਦੀ ਆਗਿਆ ਦਿੱਤੀ ਜਾਵੇ ।

15 ਸਤੰਬਰ 1871 ਈ: ਨੂੰ ਅੰਮ੍ਰਿਤਸਰ ਸਰੋਵਰ ਵਿਚ ਇਸ਼ਨਾਨ ਕਰਕੇ, ਰਾਮ ਬਾਗ ਦੇ ਕੋਲ ਇੱਕ ਵੱਡੇ ਬੋਹੜ ਨਾਲ ਇਹ ਚਾਰ ਸਿੰਘ ਰੇਸ਼ਮੀ ਰੱਸੇ ਗਲ ਵਿੱਚ ਪਾ ਕੇ ਫਾਂਸੀ ਝੂਟ ਗਏ । ਹਾਕਮ ਸਿੰਘ ਪਟਵਾਰੀ ਦੀ ਮਾਂ ਆਪਣੇ ਮਕਾਨ ਦੀ ਛੱਤ ਉਧੇੜ ਕੇ ਲਕੜਾ ਵਾਲੇ ਇਕ ਗੱਡੇ ਉਤੇ ਲੱਦ ਕੇ ਪਿੰਡੋਂ ਲੈ ਕੇ ਅੰਮ੍ਰਿਤਸਰ ਆਈ ਸੀ । ਫਾਂਸੀ ਤੋਂ ਬਾਅਦ ਸਿੰਘਾਂ ਦਾ ਦੋਬਾਰਾ ਇਸ਼ਨਾਨ ਕਰਵਾ ਕੇ ਗੱਡੇ, ਉਤੇ ਆਈਆਂ ਲੱਕੜਾਂ ਨਾਲ ਉਹਨਾਂ ਦਾ ਸਸਕਾਰ ਕਰ ਦਿੱਤਾ ਗਿਆ ।

17 ਜਨਵਰੀ 1872 ਈ: ਨੂੰ ਮਿਸਟਰ ਫੋਰਸਾਈਥ ਨੇ ਲੈਫਟੀਨੈਂਟ ਕਰਨਲ ਬੇਲੀ ਡਿਪਟੀ ਇੰਸਪੈਕਟਰ ਜਨਰਲ ਪੁਲਿਸ ਲਾਹੌਰ ਸਰਕਲ ਨੂੰ ਹੁਕਮ ਦਿੱਤਾ ਕਿ ਉਹ ਸਤਿਗੁਰੂ ਰਾਮ ਸਿੰਘ ਤੇ ਉਹਨਾ ਦੇ ਸਹਾਇਕ ਸੂਬਿਆਂ ਨੂੰ ਗ੍ਰਿਫਤਾਰ ਕਰਕੇ ਲੁਧਿਆਣੇ ਲੈ ਕੇ ਆਵੇ । ਫਿਰ ਅੰਗਰੇਜ਼ ਹਕੂਮਤ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਰੰਗੂਨ ਵਿਖੇ ਜਲਾ ਵਤਨ ਕਰ ਦਿੱਤਾ । ਉਥੇ ਸ੍ਰੀ ਸਤਿਗੁਰ ਰਾਮ ਸਿੰਘ ਜੀ ਨੇ ਸਭ ਦੇ ਭਲੇ ਲਈ ਹੁਕਮਨਾਮੇ ਘੱਲੇ ਤੇ ਆਪਣੇ ਛੋਟੇ ਭਰਾ ਬੁੱਧ ਸਿੰਘ ਦੀ ਸ੍ਰੀ ਸਤਿਗੁਰੂ ਹਰੀ ਸਿੰਘ ਦੇ ਨਾਮ ਤੇ ਸਥਾਪਨਾ ਕੀਤੀ ਅਤੇ ਕਿਹਾ ਕਿ ਇਹ ਸਿੱਖੀ ਨੂੰ ਹਰੀ ਰੱਖੇਗਾ । ਸੋ ਫਿਰ ਸ੍ਰੀ ਸਤਿਗੁਰੂ ਪ੍ਰਤਾਪ ਜੀ ਨੇ ਵੀ ਸੁੱਚ ਸੋਧ ਤੇ ਨਾਮ ਬਾਣੀ ਦਾ ਪ੍ਰਵਾਹ ਚਲਾਇਆ ਤੇ ਸਭ ਤੋਂ ਵੱਡੇ ਕੰਮ ਆਪ ਜੀ ਨੇ ਲਾਹੌਰ ਵਿਖੇ ਬੁੱਚੜ ਖਾਨੇ ਨੂੰ ਰੋਕਣ ਲਈ ਵੱਡਾ ਹਵਨ ਕੀਤਾ । ਤੇ ਹੁਣ ਸ੍ਰੀ ਸਤਿਗੁਰੂ ਸ੍ਰੀ ਜਗਜੀਤ ਸਿੰਘ ਜੀ ਜੀਵ ਦੀ ਰੱਖਿਆ ਵਾਸਤੇ ਉਪਦੇਸ਼ ਦਿੰਦੇ ਹਨ ।

*ਮਨਪ੍ਰੀਤ ਕੌਰ ਪ੍ਰਧਾਨ*

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

# ਯੁਗ ਪੁਰਸ਼ ਸ੍ਰੀ ਸਤਿਗੁਰੂ ਰਾਮ ਸਿੰਘ ਜੀ

ਆਕਾਸ਼ ਵਿਚ ਲੱਖਾਂ ਤਾਰੇ ਨੇਸਤੋ ਨਬੂਦ ਹੋ ਗਏ ਪਰ ਸੂਰਜ ਤੇ ਚੰਦਰਮਾ ਆਪਣੇ ਟਿਕਾਣੇ ਤੇ ਉਸੇ ਤਰ੍ਹਾਂ ਹੀ ਟਿਕੇ ਹਨ । ਏਸੇ ਤਰ੍ਹਾਂ ਦੁਨੀਆਂ ਦੇ ਆਕਾਸ਼ ਮੰਡਲ ਵਿੱਚ ਕਰੋੜਾਂ ਅਰਬਾਂ ਬੰਦੇ ਆਏ ਅਤੇ ਪਾਣੀ ਦੇ ਬੁਲਬਲੇ ਵਾਂਗ ਚਲਦੇ ਬਣੇ । ਪਰ ਕੁਝ ਖਾਸ ਸ਼ਖਸੀਅਤਾਂ ਜਿਨ੍ਹਾਂ ਨੇ ਦੇਸ਼, ਕੌਮ, ਧਰਮ ਅਤੇ ਮਨੁੱਖਤਾ ਲਈ ਕੁਝ ਕਰਕੇ ਵਿਖਾਇਆ ਉਹ ਅੱਜ ਵੀ ਸੂਰਜ ਵਾਂਗ ਚਮਕ ਰਹੀਆਂ ਹਨ ਅਤੇ ਜਿਨ੍ਹਾਂ ਦੀ ਰੌਸ਼ਨੀ ਅਜੇ ਭੁੱਲੇ ਭਟਕਿਆਂ ਲੋਕਾਂ ਨੂੰ ਇਸ ਜੀਵਨ ਦੀ ਕਾਲੀ ਬੋਲੀ ਤੇ ਡਰਾਉਣੀ ਰਾਤ ਤੋਂ ਬਚਾ ਕੇ ਰਸਤੇ ਤੇ ਲਿਆ ਰਹੀ ਹੈ, ਇਹੋ ਜਿਹੀਆਂ ਸਖਸ਼ੀਅਤਾਂ ਬਾਬਤ ਕਵੀ ਇਕਬਾਲ ਲਿਖਦਾ ਹੈ :-

ਦੁਨੀਆਂ ਮੇਂ ਅਹਿਲੇ ਈਮਾਂ, ਮਿਸਲੇ ਖੁਰਸ਼ੀਦ ਜੀਤੇ ਹੈਂ।
ਉਧਰ ਡੂਬੇ ਇਧਰ ਨਿਕਲੇ, ਇਧਰ ਡੂਬੇ ਉਧਰ ਨਿਕਲੇ ॥

ਜਦੋਂ ਧਰਤੀ ਤੇ ਪਾਪ ਹੋਣੇ ਸ਼ੁਰੂ ਹੋ ਜਾਂਦੇ ਹਨ ਤਾਂ ਧਰਤੀ ਗਊ ਰੂਪ ਧਾਰ ਕੇ ਪ੍ਰਮਾਤਮਾਂ ਅੱਗੇ ਅਰਜ਼ ਕਰਦੀ ਹੈ ਕਿ ਹੇ ਭਗਵਾਨ ! ਇਸ ਧਰਤੀ ਤੋਂ ਪਾਪਾਂ ਦਾ ਨਾਸ਼ ਕਰੋ, ਧਰਤੀ ਦੀ ਇਹ ਪੁਕਾਰ ਸੁਣ ਕੇ ਪ੍ਰਮਾਤਮਾ ਗੁਰੂ ਰੂਪ ਧਾਰ ਕੇ ਸੰਸਾਰ ਵਿਚ ਆਉਂਦਾ ਹੈ ।

ਸ੍ਰੀ ਗੁਰੂ ਨਾਨਕ ਦੇਵ ਜੀ ਦੀ ਜਨਮ ਸਾਖੀ ਵਿਚ ਲਿਖਿਆ ਹੈ ਕਿ ਆਪ ਨੇ ਰੁਕਨਦੀਨ ਨਾਲ ਬਚਨ ਕਰਦਿਆਂ ਫਰਮਾਇਆ ਸੀ ਕਿ :-

ਮੈਂ ਫੇਰ ਕਰੂੰਗਾ ਖਾਲਸਾ, ਵਸੈ ਵਿਚਿ ਪੰਜਾਬ
ਪੰਥ ਖਾਲਸਾ ਖੇਤੀ ਮੇਰੀ, ਕਹਰੋਂ ਸੰਭਾਲਣ ਮੈਂ ਤਿਸ ਬੇਰੀ

ਅਰਥਾਤ ਆਪਣੀ ਮੁਰਝਾਈ ਹੋਈ ਸਿੱਖੀ ਰੂਪ ਖੇਤੀ ਦੀ ਸਾਰ ਲੈਣ ਲਈ, ਸਿੱਖੀ ਨੂੰ ਸੰਭਾਲਣ ਲਈ ਮੈਂ ਫਿਰ ਆਵਾਂਗਾ । ਬਾਰਵੇਂ ਨਾਨਕ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਅਵਤਾਰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਅਵਤਾਰ ਸੰਮਤ 1872 ਬ੍ਰਿਕਮੀ ਨੂੰ ਸ੍ਰੀ ਭੈਣੀ ਦੇ ਨਾਲ ਲਗਦੇ ਪਿੰਡ ਰਾਈਆਂ ਵਿਖੇ ਪਿਤਾ ਬਾਬਾ ਜੱਸਾ ਸਿੰਘ ਤੇ ਪੂਜਯ ਮਾਤਾ ਸਦਾ ਕੌਰ ਜੀ ਦੇ ਘਰ ਹੋਇਆ । ਸਤਿਗੁਰੂ ਜੀ ਬਚਪਨ ਤੋਂ ਹੀ ਈਸ਼ਵਰ ਭਗਤੀ ਵਿਚ ਮਗਨ ਰਹਿੰਦੇ ਸਨ । ਬਚਪਨ ਵਿਚ ਹੀ ਸ੍ਰੀ ਸਤਿਗੁਰੂ ਜੀ ਦੀ ਅਦੁੱਤੀ ਸਿਆਣਪ ਦੇ ਚਿੰਨ੍ਹ ਪ੍ਰਗਟ ਹੋਣ ਲੱਗ ਪਏ ਸਨ । ਆਪ ਕਈ ਤਰ੍ਹਾਂ ਦੇ ਅਲੌਕਿਕ ਕੌਤਕ ਕਰਦੇ ਜਵਾਨ ਹੋਏ । 22 ਸਾਲ ਦੀ ਉਮਰ ਵਿਚ ਆਪ ਕੰਵਰ ਨੌ ਨਿਹਾਲ ਸਿੰਘ ਦੀ ਫੌਜ ਵਿਚ ਭਰਤੀ ਹੋ ਗਏ ਜਿਸਦੇ ਬਾਰੇ ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ :-

ਬਡੇ ਚਾਇ, ਜਾਇ ਕੈ ਲਾਹੌਰ, ਪਲਟਨ ਮਾਹਿ ਠਾਨ ਲਈ ਨੌਕਰੀ, ਪਛਾਨ ਕੈ ਸੁਕ੍ਰਿਤ ਹੈਂ,
ਬਾਣੀ ਗੁਰੂ ਕੀ ਪਢੈ ਹੈਂ, ਭਜਨ ਕਰੈਂ ਹੈਂ ਚੈਹੈਂ ਰਹਿਨੋ ਇਕੰਤ, ਦੈ ਹੈਂ ਅਜ਼ਿਜ਼ੋ ਕੋ ਬਿਤ ਹੈ ।

ਫੌਜ ਵਿਚ ਰਹਿੰਦਿਆਂ ਸਤਿਗੁਰੂ ਜੀ ਨਿਤਨੇਮ ਕਰਦੇ, ਬਾਣੀ ਵੀ ਪੜ੍ਹਦੇ । ਆਪ ਜੀ ਦੀ ਪ੍ਰੇਰਨਾ ਨਾਲ ਸਾਰੇ ਫੌਜੀ ਭਜਨ ਕਰਨ ਲੱਗ ਪਏ ਤੇ ਇਸ ਫੌਜ ਦਾ ਨਾਂ 'ਭਗਤਾਂ ਵਾਲੀ ਫੌਜ' ਪੈ ਗਿਆ ।

ਸੰਮਤ ਅਠਾਰਾਂ ਸੌ ਅਠਾਨਵੇਂ ਮੇ ਪਲਟਨ
ਗਈ ਥੀ ਸੋ ਹਜ਼ਰੋਂ ਮੇਂ, ਰਾਜ ਕਾਜ ਹਿਤ ਹੈ ।

ਸੰਮਤ 1898 ਵਿਚ ਭਗਤਾਂ ਵਾਲੀ ਫੌਜ ਸਰਕਾਰੀ ਖਜ਼ਾਨਾ ਲੈਣ ਪਿਸ਼ਾਵਰ ਨੂੰ ਗਈ ਸੀ । ਰਸਤੇ ਵਿਚ ਆਪ ਜੀ ਨੇ ਸਤਿਗੁਰੂ ਬਾਲਕ ਸਿੰਘ ਜੀ ਦੀ ਪ੍ਰਸਿੱਧੀ ਸੁਣੀ ਤੇ ਸਤਿਗੁਰੂ ਬਾਲਕ ਸਿੰਘ ਜੀ ਦੇ ਦਰਸ਼ਨ ਕਰਨ ਚਲੇ ਗਏ। ਅੱਗੇ ਸਤਿਗੁਰੂ ਬਾਲਕ ਸਿੰਘ ਜੀ ਇਹ ਕਥਨ ਕਰ ਰਹੇ ਸਨ -

ਠਾਕੁਰ ਤੁਮ ਸਰਣਾਈ ਆਇਆ
ਉਤਰਿ ਗਇਓ ਮੇਰੇ ਮਨ ਕਾ ਸੰਸਾ ਜਬ ਤੇ ਦਰਸ਼ਨ ਪਾਇਆ ॥

ਸਤਿਗੁਰੂ ਰਾਮ ਸਿੰਘ ਜੀ ਨੇ ਸਤਿਗੁਰੂ ਬਾਲਕ ਸਿੰਘ ਜੀ ਨੂੰ ਮੱਥਾ ਟੇਕਿਆ ਅਤੇ ਸਤਿਗੁਰੂ ਬਾਲਕ ਸਿੰਘ ਜੀ ਨੇ ਸਾਧ ਸੰਗਤ ਨੂੰ ਦੱਸਿਆ ਕਿ ਇਹ ਉਹੀ ਠਾਕੁਰ ਜੀ ਹਨ ਜਿਨ੍ਹਾਂ ਬਾਰੇ ਸ੍ਰੀ ਸਤਿਗੁਰੂ ਗੋਬਿੰਦ ਸਿੰਘ ਜੀ ਮੈਨੂੰ ਹੁਕਮ ਕਰ ਗਏ ਸਨ ਅਤੇ ਜਿਨ੍ਹਾਂ ਬਾਰੇ ਲਿਖਿਆ ਹੈ :

ਦੁਆਦਸ ਪੁਰਖ ਹੈ ਆਦਿ ਸੋ ਸਭਹਨ ਕੇ ਸਿਰਮੋਰ
ਸਕਤਿ ਅਨੰਤੀ ਆਇ ਹੈਂ ਆਦਿ ਇਹੈ ਨਹੀਂ ਔਰ

ਸਤਿਗੁਰੂ ਬਾਲਕ ਸਿੰਘ ਜੀ ਨੇ 5 ਪੈਸੇ ਅਤੇ ਇੱਕ ਨਾਰੀਅਲ ਰੱਖ ਕੇ ਸਤਿਗੁਰੂ ਰਾਮ ਸਿੰਘ ਜੀ ਨੂੰ ਗੁਰਗੱਦੀ ਸੌਂਪੀ।

ਸਤਿਗੁਰੂ ਰਾਮ ਸਿੰਘ ਜੀ ਨੇ 1857 ਈ: ਵਿਚ ਨਾਮਧਾਰੀ ਪੰਥ ਦੀ ਸਾਜਣਾ ਕੀਤੀ । ਥੋੜ੍ਹੇ ਹੀ ਸਮੇਂ ਵਿਚ ਲੱਖਾਂ ਇਸਤਰੀਆਂ ਤੇ ਪੁਰਖਾਂ ਨੇ ਇਸ ਸਿੱਖੀ ਮੰਡਲ ਵਿਚ ਪ੍ਰਵੇਸ਼ ਕੀਤਾ । ਜਿਸ ਬਾਰੇ ਪੰਥ ਪ੍ਰਕਾਸ਼ ਵਿਚ ਲਿਖਿਆ ਹੈ :

ਫੈਲਯੋ ਜਸ ਭਾਰੀ, ਸਿਖ ਥੀਏ ਤਾਹਿ ਕੇ ਅਪਾਰੀ,
ਸਿੰਘ ਪੰਥ ਬਿਰਧਾਇਓ, ਨਾਮ ਰਸ ਪਾਗਿਓ ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਇਸਤ੍ਰੀ ਜਾਤ ਤੇ ਬਹੁਤ ਉਪਕਾਰ ਕੀਤੇ । ਸਤਿਗੁਰੂ ਰਾਮ ਸਿੰਘ ਜੀ ਦੀ ਨਜ਼ਰ ਵਿਚ ਬਦਇਖਲਾਕੀ ਦੇ ਕੁਝ ਕੁ ਕਾਰਨ ਇਹ ਸਨ : ਕੁੜੀਆਂ ਮਾਰਨਾ, ਕੁੜੀਆਂ ਵੇਚਣਾ, ਵੱਟਾ ਕਰਨਾਂ, ਬਾਲ ਵਿਆਹ, ਵਿਧਵਾ ਵਿਆਹ ਦੀ ਮਨਾਹੀ । ਉਸ ਸਮੇਂ ਦੇ ਲੋਕ ਕੁੜੀਆਂ ਨੂੰ ਬੋਝ ਸਮਝ ਕੇ ਜੰਮਦਿਆਂ ਹੀ ਮਾਰ ਦੇਂਦੇ ਸਨ । ਸੱਚੇ ਪਾਤਸ਼ਾਹ ਜੀ ਨੇ ਕੁੜੀਆਂ ਮਾਰਨ ਦੀ ਬਿਲਕੁਲ ਮਨਾਹੀ ਕੀਤੀ । ਜਿਹੜੇ ਲੋਕ ਲੜਕੀਆਂ ਦਾ ਵਿਆਹ ਪੈਸੇ ਲੈ ਕੇ ਕਿਸੇ ਅੰਗਹੀਣ ਜਾਂ ਬੁੱਢੇ ਨਾਲ ਕਰ ਦਿੰਦੇ ਸਨ, ਸੱਚੇ ਪਾਤਸ਼ਾਹ ਜੀ ਨੇ ਕਿਹਾ ਕਿ ਵਿਆਹ ਤੋਂ ਬਾਅਦ ਲੜਕੀ ਦੇ ਗ੍ਰਿਸਤ ਧਰਮ ਦਾ ਕੀ ਬਣੇਗਾ, ਗੱਲ ਸਮਝਾਉਂਦਿਆਂ ਅਜਿਹਾ ਕਰਨ ਤੋਂ ਮਨਾਹੀ ਕੀਤੀ । ਸਤਿਗੁਰੂ ਰਾਮ ਸਿੰਘ ਜੀ ਨੇ ਇਕ ਅਜਿਹੀ ਆਨੰਦ ਮਰਿਯਾਦਾ ਤੋਰੀ, ਜਿਸ ਕਾਰਨ ਕੋਈ ਵੀ ਗਰੀਬ ਤੋਂ ਗਰੀਬ ਪਿਤਾ ਆਪਣੀ ਲੜਕੀ ਨੂੰ ਬੋਝ ਨਹੀਂ ਸਮਝਦਾ ਸੀ ।

ਸਤਿਗੁਰੂ ਰਾਮ ਸਿੰਘ ਜੀ ਨੇ ਆਜ਼ਾਦੀ ਪ੍ਰਾਪਤ ਕਰਨ ਲਈ ਸਿੱਖਾਂ ਨੂੰ ਭਗਤੀ ਵਿਚ ਸ਼ਕਤੀ ਦਾ ਮਜ਼ਬੂਤ ਹਥਿਆਰ ਦਿਤਾ । ਉਸ ਸਮੇਂ ਅੰਗਰੇਜ਼ ਹਕੂਮਤ ਦਾ ਰਾਜ ਸੀ । ਸੱਚੇ ਪਾਤਸ਼ਾਹ ਜੀ ਨੇ ਆਜ਼ਾਦੀ ਪ੍ਰਾਪਤ ਕਰਨ ਲਈ ਅਨੋਖੀ ਲਹਿਰ ਤੋਰੀ ਜਿਸ ਦਾ ਨਾਮ ਨਾ-ਮਿਲਵਰਤਨ ਲਹਿਰ ਸੀ । ਇਸ ਵਿੱਚ ਹਰ ਵਿਦੇਸ਼ੀ ਵਸਤੂ ਦਾ ਪੂਰਨ ਬਾਈਕਾਟ ਕੀਤਾ ਗਿਆ । ਇਸ ਤਰ੍ਹਾਂ ਕਰਨ ਨਾਲ ਭਾਰਤ ਦੇ ਧੰਦਿਆਂ ਨੂੰ ਉਤਸ਼ਾਹ ਮਿਲਣਾ ਸ਼ੁਰੂ ਹੋਇਆ । ਸਤਿਗੁਰੂ ਜੀ ਦੀ ਅਗਵਾਈ ਹੇਠ ਨਾਮਧਾਰੀ ਸਿੱਖਾਂ ਨੇ ਸਵੈਰਾਜ ਸਥਾਪਿਤ ਕਰ ਲਿਆ ।

ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮ ਅਨੁਸਾਰ ਨਾਮਧਾਰੀ ਸਿੱਖਾਂ ਨੇ ਅੰਮ੍ਰਿਤਸਰ ਵਿਚ ਅੰਗਰੇਜ਼ਾਂ ਦੁਆਰਾ ਖੋਲ੍ਹੇ ਹੋਏ ਬੁੱਚੜਖਾਨਿਆਂ ਤੇ ਹੱਲਾ ਬੋਲ ਕੇ ਗਊਆਂ ਨੂੰ ਆਜ਼ਾਦ ਕਰਵਾਇਆ ਅਤੇ ਖੁਸ਼ੀ ਨਾਲ ਫਾਸੀਆਂ ਦੇ ਰੱਸਿਆਂ ਤੇ ਝੂਟ ਕੇ ਸ਼ਹੀਦੀਆਂ ਪ੍ਰਾਪਤ ਕੀਤੀਆਂ । ਰਾਇਕੋਟ, ਲੁਧਿਆਣੇ ਤੇ ਮਲੇਰਕੋਟਲੇ ਵਿਖੇ ਵੀ ਗਊ ਗਰੀਬ ਦੀ ਰੱਖਿਆ ਲਈ ਅਣਗਿਣਤ ਕੁਰਬਾਨੀਆਂ ਦਿੱਤੀਆਂ । ਸਤਿਗੁਰੂ ਜੀ ਤੇ ਸਿੱਖਾਂ ਨੂੰ ਭੜਕਾਉਣ ਦਾ ਜੁਰਮ ਲਗਾ ਕੇ ਆਪ ਨੂੰ ਜਲਾਵਤਨ ਕੀਤਾ ਗਿਆ। ਪਰ ਉਨ੍ਹਾਂ ਦੇ ਸਿਦਕੀ ਸਿੱਖ ਅੱਜ ਵੀ ਉਨ੍ਹਾਂ ਦੀ ਉਡੀਕ ਵਿਚ ਅੱਖਾਂ ਵਿਛਾਈ ਬੈਠੇ ਹਨ ਕਿ ਕਦੋਂ ਸਤਿਗੁਰੂ ਜੀ ਉਨ੍ਹਾਂ ਨੂੰ ਆ ਕੇ ਦਰਸ਼ਣ ਦੇਣ । ਇਸ ਵਿਛੋੜੇ ਮੁਤਾਬਿਕ ਕਿਸੇ ਕਵੀ ਦੀ ਕਲਮ ਠੀਕ ਹੀ ਉਕਦੀ ਹੈ ਕਿ :-

ਵਿਛੜਿਆਂ ਦੀ ਸਾਰ ਵਿਛੜੇ ਜਾਣਨ, ਕੀ ਜਾਣਨ ਲੋਕ ਗਵਾਰੀ
ਵਿਛੜਿਆਂ ਦੀ ਸਾਰ ਰਾਜਾ ਦਸ਼ਰਥ ਜਾਣੇ, ਜਿਸ ਪ੍ਰਾਣ ਤਜੇ ਇਕ ਵਾਰੀ
ਵਿਛੜਿਆਂ ਦੀ ਸਾਰ ਗੋਪੀਆਂ ਜਾਣਨ, ਜਿਨ੍ਹਾਂ ਦਾ ਵਿਛੜਿਆ ਕ੍ਰਿਸ਼ਨ ਮੁਰਾਰੀ
ਵਿਛੜਿਆਂ ਦੀ ਸਾਰ ਕੂਕੇ ਜਾਣਨ, ਜਿਨ੍ਹਾਂ ਦਾ ਵਿਛੜਿਆ ਰਾਮ ਮੁਰਾਰੀ ।

ਰਾਜਿੰਦਰ ਕੌਰ

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

ਇੱਕ ਰਿਪੋਰਟ

# *17ਵਾਂ ਵਿਸ਼ਵ ਨਾਮਧਾਰੀ ਇਸਤਰੀ ਵਿਦਿਅਕ ਸੰਮੇਲਨ*

- ਸ੍ਰੀ ਸਤਿਗੁਰੂ ਜੀ ਦੇ ਪਾਵਨ ਦਰਸ਼ਨਾਂ ਦਾ ਸੁਭਾਗ
- ਬੀਬੀਆਂ ਦਾ ਵਿਚਾਰ ਪ੍ਰਗਟ ਕਰਨ ਦਾ ਸੁਨਿਹਰੀ ਮੌਕਾ
- ਸੁਖੀ ਜੀਵਨ ਜਿਉਣ ਲਈ ਸਿਖਲਾਈ ਕੈਂਪ
- ਵਿਦਵਾਨਾਂ ਵਲੋਂ ਵਿਦਵਤਾ ਭਰਪੂਰ ਭਾਸ਼ਣ
- ਗੁਰਮਤ ਅਤੇ ਗੁਰ ਇਤਿਹਾਸ ਸਿੱਖਣ ਲਈ ਵਧੀਆ ਸਕੂਲ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵਲੋਂ ਇਸਤਰੀ ਜਾਤੀ ਦਾ ਪੱਧਰ ਉਚੱਾ ਕਰਨ ਲਈ ਸਥਾਪਤ ਕੀਤੇ ਗਏ ਵਿਸ਼ਵ ਨਾਮਧਾਰੀ ਇਸਤਰੀ ਵਿਦਿਅਕ ਜਥੇ ਦਾ 17ਵਾਂ ਵਾਰਸ਼ਿਕ ਸੰਮੇਲਨ ਸ੍ਰੀ ਭੈਣੀ ਸਾਹਿਬ ਦੀ ਤਪੋ ਭੂਮੀ ਉਤੇ 11ਜੇਠ ੨੦੫੪ ਮੁਤਾਬਕ ੨੫ ਮਈ ੧੯੯੭ ਨੂੰ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਆਰੰਭ ਹੋਇਆ ਜੋ ੧੪ ਜੇਠ (੨੮ ਮਈ) ਤੱਕ ਚੱਲਿਆ । ਇਸ ਵਿੱਚ ਕਈ ਦਰਜਨਾਂ ਦੇ ਹਿਸਾਬ ਨਾਲ ਬੀਬੀਆਂ ਦੇ ਵਿਦਿਅਕ ਜਥਿਆਂ ਨੇ ਹਿੱਸਾ ਲਿਆ। ਭਾਵੇਂ ਕਈ ਥਾਵਾਂ ਤੇ ਸਕੂਲਾਂ ਕਾਲਜਾਂ ਵਿਚ ਅਜੇ ਛੁੱਟੀਆਂ ਨਹੀਂ ਸਨ ਹੋਈਆਂ ਪਰ ਬੀਬੀਆਂ ਦੀ ਹਾਜ਼ਰੀ ਆਸ ਤੋਂ ਵੱਧ ਸੀ।

ਬੇਸ਼ੱਕ ਆਦਮੀ ਦਾ ਘਰ ਅਤੇ ਬੱਚੇ ਦਾ ਭਵਿੱਖ ਬਣਾਉਣ ਵਿੱਚ ਹੱਥ ਹੁੰਦਾ ਹੈ, ਪਰ ਇਨ੍ਹਾਂ ਦੀ ਸੰਭਾਲ ਇਸਤਰੀ ਹੀ ਕਰ ਸਕਦੀ ਹੈ ਅਤੇ ਬੱਚਿਆਂ ਨੂੰ ਭਗਤ, ਦਾਨੀ ਸੂਰਮਾ ਜੋ ਵੀ ਬਨਾਉਣਾ ਹੋਵੇ ਉਹ ਹੀ ਬਣਾ ਸਕਦੀ ਹੈ ।

ਨਿਤ ਪ੍ਰਤੀ ਪ੍ਰੋਗਰਾਮ :- ਤੜਕੇ 2 ਵਜੇ ਜਪ-ਪ੍ਰਯੋਗ ਦੇ ਨਾਲ ਹੀ ਲਗਭਗ 3½ ਵਜੇ ਤੋਂ ਆਸਾ ਦੀ ਵਾਰ ਦੇ ਕੀਰਤਨ ਉਪਰੰਤ ਮਾਸਟਰ ਦਰਸ਼ਨ ਸਿੰਘ ਜੀ ਦੁਆਰਾ ਪਾਠ ਦੀ ਸ਼ੁੱਧਤਾ ਅਤੇ ਜਲਪਾਣੀ ਤੋਂ ਬਾਦ 8 ਵਜੇ ਸ਼ੈਸ਼ਨ ਸ਼ੁਰੂ ਹੋ ਜਾਂਦਾ ਕਥਾ 12.30 ਤੋਂ 1.30 ਵਜੇ ਤੱਕ ਸੰਤ ਜਸਪਾਲ ਸਿੰਘ ਜੀ ਕਰਦੇ ਰਹੇ । ਫਿਰ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਨਾਮ ਸਿਮਰਨ 1.30 ਤੋਂ 2.30 ਵਜੇ ਤੱਕ ਅਤੇ 2.30 ਤੋਂ 3 ਵਜੇ ਤੱਕ ਕੀਰਤਨ ।

ਸੰਮੇਲਨ ਦਾ ਉਦਘਾਟਨ :- ਦੁਪਹਿਰੇ ਤਿੰਨ ਵਜੇ ਦੇ ਕਰੀਬ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ ਵਿੱਚ ਬੀਬੀਆਂ ਦੇ ਸੰਮੇਲਨ ਦੇ ਉਦਘਾਟਨ ਲਈ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਦਰਸ਼ਨ ਦਿੱਤੇ ਤਾਂ ਜੈਕਾਰਿਆ ਨਾਲ ਸਾਰਾ ਹਾਲ ਗੂੰਜ ਉਠਿਆ ਬੀਬੀ ਸੁਖਜੀਤ ਕੌਰ ਪ੍ਰਧਾਨ (ਵਿਸ਼ਵ ਨਾਮਧਾਰੀ ਇਸਤਰੀ ਵਿਦਿਅਕ ਜਥਾ) ਨੇ ਸ੍ਰੀ ਸਤਿਗੁਰੂ ਜੀ ਨੂੰ ਸੰਮੇਲਨ ਬੈਜ ਭੇਂਟ ਕੀਤਾ । ਪ੍ਰਧਾਨ ਬੀਬੀ ਸੁਖਜੀਤ ਕੌਰ ਨੇ ਵਿਸ਼ਵ ਨਾਮਧਾਰੀ ਇਸਤਰੀ ਵਿਦਿਅਕ ਜਥੇ ਦੀਆਂ ਸਾਲ ਭਰ ਦੀਆਂ ਕਾਰਗੁਜ਼ਾਰੀਆਂ ਤੇ ਚਾਨਣਾ ਪਾਇਆ ।

ਸ੍ਰੀ ਭੈਣੀ ਸਾਹਿਬ ਦੀਆਂ ਬੀਬੀਆਂ ਨੇ ਸੰਗੀਤਕ ਧੁੰਨਾਂ ਨਾਲ ਵਾਤਾਵਰਣ ਨੂੰ ਖੁਸ਼ ਗਵਾਰ ਬਣਾ ਦਿੱਤਾ । ਸੰਮੇਲਨ ਦੌਰਾਨ ਹਰ ਇੱਕ ਡੈਲੀਗੇਟ ਨੂੰ ਰੋਲ ਨੰਬਰ ਦਿੱਤਾ ਗਿਆ ਪ੍ਰਤੀਯੋਗਤਾ ਦੌਰਾਨ ਡੈਲੀਗੇਟ ਨੂੰ ਨਾਮ ਨਾਲ ਨਹੀਂ ਸਗੋਂ ਰੋਲ ਨੰਬਰ ਦੁਆਰਾ ਬੁਲਾਇਆ ਜਾਂਦਾ ਸੀ । 17 ਵੇਂ ਵਿਸ਼ਵ ਨਾਮਧਾਰੀ ਇਸਤਰੀ ਵਿਦਿਅਕ ਸੰਮੇਲਨ ਸਮੇਂ ਹੋਏ ਮੁਕਾਬਲਿਆਂ ਵਿਚੋਂ ਪਹਿਲਾ, ਦੂਜਾ ਤੀਜਾ ਕ੍ਰਮਵਾਰ ਸਥਾਨ ਪ੍ਰਾਪਤ ਕਰਨ ਵਾਲੀਆਂ ਬੀਬੀਆਂ :-

ਲਿਖਤੀ ਪ੍ਰਤੀਯੋਗਤਾ : (ਜੂਨੀਅਰ)

| | | |
|---|---|---|
| ਪਹਿਲਾ ਸਥਾਨ | ਗੁਰਪ੍ਰੀਤ ਕੌਰ | (ਦਿੱਲੀ) |
| ਦੂਸਰਾ ਸਥਾਨ | ਰਣਜੀਤ ਕੌਰ | (ਲੁਧਿਆਣਾ) |
| ਤੀਸਰਾ ਸਥਾਨ | ਅਮਰਜੀਤ ਕੌਰ | (ਲੁਧਿਆਣਾ) |
| | (ਸੀਨੀਅਰ) | |
| ਪਹਿਲਾ | ਮਨਜੀਤ ਕੌਰ | (ਲੁਧਿਆਣਾ) |
| ਦੂਸਰਾ | ਪ੍ਰਸ਼ਪਿੰਦਰ ਕੌਰ | (ਲੁਧਿਆਣਾ) |
| ਤੀਸਰਾ | ਹਰਦੀਪ ਕੌਰ | (ਲੁਧਿਆਣਾ) |

## ਨਾਮ ਸਿਮਰਨ, ਅਰਦਾਸ, ਰਹਿਤਨਾਮਾ ਮੁਕਾਬਲਾ

(5-10 ਸਾਲ ਤੱਕ)

### ਨਾਮ ਸਿਮਰਨ

| | | |
|---|---|---|
| ਪਹਿਲਾ | ਰਸਮੀਤ ਕੌਰ | (ਦਿੱਲੀ) |
| ਦੂਸਰਾ | ਪੁਨੀਤ ਕੌਰ | (ਮੁੰਬਈ) |
| ਤੀਸਰਾ | ਰਤਨ ਕੌਰ | (ਸ੍ਰੀ ਭੈਣੀ ਸਾਹਿਬ) |
| ਹੌਂਸਲਾ ਵਧਾਊ | ਜੀਵਨ ਕੌਰ | (ਫਗਵਾੜਾ) |

### ਅਰਦਾਸ ਮੁਕਾਬਲਾ

| | | |
|---|---|---|
| ਪਹਿਲਾ | ਦਲਜੀਤ ਕੌਰ | (ਸੰਤ ਨਗਰ) |
| ਦੂਸਰਾ | ਹਰਪ੍ਰੀਤ ਕੌਰ | (ਮੰਡੀ) |
| ਤੀਸਰਾ | ਰਜਮੀਤ ਕੌਰ | (ਅੰਮ੍ਰਿਤਸਰ) |
| ਹੌਂਸਲਾ ਵਧਾਊ | ਅਮਨਦੀਪ ਕੌਰ | (ਐਲਣਾਬਾਦ) |

### ਰਹਿਤਨਾਮਾ

| | | |
|---|---|---|
| ਪਹਿਲਾ | ਧਨਵੰਤ ਕੌਰ | ਐਲਣਾਬਾਦ |
| ਦੂਸਰਾ | ਵਰਿੰਦਰ ਕੌਰ | ਐਲਣਾਬਾਦ |
| ਤੀਸਰਾ | ਜੀਵਨ ਕੌਰ | ਫਗਵਾੜਾ |
| ਹੌਂਸਲਾ ਵਧਾਊ | ਦਲਜੀਤ ਕੌਰ | ਸੰਤ ਨਗਰ |
| | ਹਰਪ੍ਰੀਤ ਕੌਰ | ਅੰਮ੍ਰਿਤਸਰ |

### ਦੀਵਾਨ ਮੁਕਾਬਲਾ (ਜੂਨੀਅਰ).

| | | |
|---|---|---|
| ਪਹਿਲਾ | ਅੰਮ੍ਰਿਤਪਾਲ ਕੌਰ | ਸ੍ਰੀ ਭੈਣੀ ਸਾਹਿਬ |
| ਦੂਸਰਾ | ਮਨਦੀਪ ਕੌਰ | ਲੁਧਿਆਣਾ |
| ਤੀਸਰਾ | ਰਤਨ ਕੌਰ | ਦਿੱਲੀ |

### (ਸੀਨੀਅਰ)

| | | |
|---|---|---|
| ਪਹਿਲਾ | ਮਨਮੀਤ ਕੌਰ | ਦਿੱਲੀ |
| ਦੂਸਰਾ | ਗੁਰਦਰਸ਼ਨ ਕੌਰ | ਸ੍ਰੀ ਭੈਣੀ ਸਾਹਿਬ |
| ਤੀਸਰਾ | ਹਰਵਿੰਦਰ ਕੌਰ | ਲੁਧਿਆਣਾ |

### ਭਾਸ਼ਣ ਪ੍ਰਤੀਯੋਗਤਾ (ਸੀਨੀਅਰ)

| | | |
|---|---|---|
| ਪਹਿਲਾ | ਹਰਪ੍ਰੀਤ ਕੌਰ | ਬੀੜ੍ਹ |
| ਦੂਸਰਾ | ਹਰਵਿੰਦਰ ਕੌਰ | ਲੁਧਿਆਣਾ |
| | ਰਤਨ ਕੌਰ | ਮੰਡੀ |
| ਤੀਸਰਾ | ਅੰਮ੍ਰਿਤਪਾਲ ਕੌਰ | ਸੰਤ ਨਗਰ |
| ਹੌਂਸਲਾ ਵਧਾਊ | ਲਖਵਿੰਦਰ ਕੌਰ | ਦਿੱਲੀ |
| | ਸਤਵੰਤ ਕੌਰ | ਅੰਮ੍ਰਿਤਸਰ |
| | ਲਖਵਿੰਦਰ ਕੌਰ | ਫਗਵਾੜਾ |

### ਭਾਸ਼ਣ ਪ੍ਰਤੀਯੋਗਤਾ (ਜੂਨੀਅਰ)

| | | |
|---|---|---|
| ਪਹਿਲਾ | ਗੁਰਪ੍ਰੀਤ ਕੌਰ | ਅੰਮ੍ਰਿਤਸਰ |
| | ਹਰਕੀਰਤ ਕੌਰ | ਦਿੱਲੀ |
| ਦੂਸਰਾ | ਸਵਾਤੀ | ਦਿੱਲੀ |
| | ਮੋਹਿਨੀ | ਦਿੱਲੀ |
| ਤੀਸਰਾ | ਅਮਰਜੀਤ ਕੌਰ | ਲੁਧਿਆਣਾ |
| | ਗੁਰਮੀਤ ਕੌਰ | ਸਿਰਸਾ |
| ਹੌਂਸਲਾ ਵਧਾਊ | ਨਵਪ੍ਰੀਤ ਕੌਰ | ਅੰਮ੍ਰਿਤਸਰ |
| | ਮਨਪ੍ਰੀਤ ਕੌਰ | ਲੁਧਿਆਣਾ |
| | ਹਰਪ੍ਰੀਤ ਕੌਰ | ਲੁਧਿਆਣਾ |

### ਕੁਇਜ਼ ਜੂਨੀਅਰ

| | | |
|---|---|---|
| ਪਹਿਲਾ | ਰਾਜਬੀਰ ਕੌਰ | ਬੀੜ੍ਹ |
| | ਰਣਜੀਤ ਕੌਰ | ਬੀੜ੍ਹ |
| ਦੂਸਰਾ | ਦਵਿੰਦਰ ਕੌਰ | ਸੰਤ ਨਗਰ |
| | ਸੁਖਬੀਰ ਕੌਰ | ਸੰਤ ਨਗਰ |
| ਤੀਸਰਾ | ਅਮਰਜੀਤ ਕੌਰ | ਲੁਧਿਆਣਾ |
| | ਹਰਪ੍ਰੀਤ ਕੌਰ | ਲੁਧਿਆਣਾ |

### ਸੀਨੀਅਰ

| | | |
|---|---|---|
| ਪਹਿਲਾ | ਮਨਜੀਤ ਕੌਰ | ਲੁਧਿਆਣਾ |
| | ਹਰਦੀਪ ਕੌਰ | ਲੁਧਿਆਣਾ |
| ਦੂਸਰਾ | ਮਨਜੀਤ ਕੌਰ | ਮੋਰੋਂ |
| | ਕੁਲਵੰਤ ਕੌਰ | ਮੋਰੋਂ |
| ਤੀਸਰਾ | ਸਤਵੰਤ ਕੌਰ | ਅੰਮ੍ਰਿਤਸਰ |
| | ਦਵਿੰਦਰ ਕੌਰ | ਅੰਮ੍ਰਿਤਸਰ |

### ਪੇਂਟਿੰਗ ਪ੍ਰਤੀਯੋਗਤਾ (ਜੂਨੀਅਰ)

| | | |
|---|---|---|
| ਪਹਿਲਾ | ਗੁਣਵੰਤ ਕੌਰ | ਲੁਧਿਆਣਾ |
| ਦੂਸਰਾ | ਮਨਮੀਤ ਕੌਰ | ਲੁਧਿਆਣਾ |
| ਤੀਸਰਾ | ਕੰਚਨ | ਰਾਜਪੁਰਾ |
| ਹੌਂਸਲਾ ਵਧਾਊ | ਰਾਜਬੀਰ ਕੌਰ | ਚੰਡੀਗੜ੍ਹ |
| | ਗੁਰਪ੍ਰੀਤ ਕੌਰ | ਮੰਡੀ (ਹਿਮਾਚਲ) |

### ਪੇਂਟਿੰਗ ਪ੍ਰਤੀਯੋਗਤਾ (ਸੀਨੀਅਰ)

| | | |
|---|---|---|
| ਪਹਿਲਾ | ਪਵਨਜੀਤ ਕੌਰ | ਦਿੱਲੀ |
| ਦੂਸਰਾ | ਦਪਿੰਦਰ ਕੌਰ | ਲੁਧਿਆਣਾ |
| ਤੀਸਰਾ | ਹਰਬਖਸ਼ੀਸ਼ ਕੌਰ | ਫਰੀਦਾਬਾਦ |



ਗ੍ਰੀਬ ਨਿਵਾਜ ਜੀ ਵਿਸ਼ਵ ਨਾਮਧਾਰੀ ਵਿਦਿਅਕ ਸੰਮੇਲਨ ਵਿਚ ਉਦਘਾਟਨੀ ਪ੍ਰਵਚਨ ਕਰਦੇ ਹੋਏ



ਸ੍ਰੀ ਸਤਿਗੁਰੂ ਜੀ ਪਾਸੋਂ ਨਾਮਧਾਰੀ ਵਿਦਿਅਕ ਜਥਾ ਮੰਡੀ ਸਰਵੋਤਮ ਜਥਾ ਪੁਰਸਕਾਰ [illegible]



ਸ੍ਰੀ ਸਤਿਗੁਰੂ ਜੀ ਪਾਸੋਂ ਪ੍ਰਿੰਸੀਪਲ ਅਜੀਤ ਸਿੰਘ ਜੀ ਚੀਮਾ ਅਸ਼ੀਰਵਾਦ ਪੁਰਸਕਾਰ ਪ੍ਰਾਪਤ ਕਰਦੇ ਹੋਏ



ਸ੍ਰੀ ਸਤਿਗੁਰੂ ਜੀ ਪਾਸੋਂ ਨਾਮਧਾਰੀ ਵਿਦਿਅਕ ਜਥਾ ਸੰਤ ਨਗਰ ਸਰਵੋਤਮ ਅਨੁਸ਼ਾਸਤ ਜਥਾ ਪੁਰਸਕਾਰ ਪ੍ਰਾਂਪਤ ਕਰਦੇ ਹੋਏ



ਸ੍ਰੀ ਸਤਿਗੁਰੂ ਜੀ ਦੀ ਆਗਿਆ ਅਨੁਸਾਰ ਗਿਆਨ ਮਾਰਤੰਡ ਪੰਡਿਤ ਗੋਪਾਲ ਸਿੰਘ ਜੀ
ਵਿਸ਼ਵ ਨਾਮਧਾਰੀ ਦਰਪਣ ਰਿਲੀਜ਼ ਕਰਦੇ ਹੋਏ



ਕਾਕਾ ਆਸਾ ਸਿੰਘ ਅੰਮ੍ਰਿਤਸਰ ਸ੍ਰੀ ਸਤਿਗੁਰੂ ਜੀ ਤੋਂ ਸਰਵੋਤਮ ਮੈਂਬਰ ਪੁਰਸਕਾਰ ਪ੍ਰਾਪਤ ਕਰਦਾ ਹੋਇਆ



ਸੰਮੇਲਨ ਦੌਰਾਨ ਪ੍ਰਸ਼ਾਦਾ ਛੱਕਦੇ ਹੋਏ ਡੈਲੀਗੇਟ



ਸੰਮੇਲਨ ਕਰਵਾਉਣ ਵਾਲੀ ਸੰਗਤ ਜਲੰਧਰ ਦਿਹਾਤੀ



ਸ੍ਰੀ ਸਤਿਗੁਰੂ ਜੀ ਨੂੰ ਸੰਮੇਲਨ ਬੈਜ ਲਗਾਉਂਦੇ ਹੋਏ ਪ੍ਰਧਾਨ ਗੁਰਮੁਖ ਸਿੰਘ ਨਾਮਧਾਰੀ



ਗ਼ਰੀਬ ਨਿਵਾਜ ਜੀ ਵਿਸ਼ਵ ਨਾਮਧਾਰੀ ਵਿਦਿਅਕ ਜਥੇ ਦੀ ਡਾਇਰੈਕਟਰੀ ਰਿਲੀਜ਼ ਕਰਦੇ ਹੋਏ



ਨਾਮਧਾਰੀ ਵਿਦਿਅਕ ਜਥਾ ਲੁਧਿਆਣਾ ਸ੍ਰੀ ਸਤਿਗੁਰੂ ਜੀ ਪਾਸੋਂ ਸਰਵੋਤਮ ਜਥਾ ਪੁਰਸਕਾਰ ਪ੍ਰਾਪਤ ਕਰਦੇ ਹੋਏ (ਪ੍ਰਧਾਨ ਦਵਿੰਦਰ ਸਿੰਘ)



ਕਾਕਾ ਆਸਾ ਸਿੰਘ ਜੀ ਅਜਨਾਲਾ ਸ੍ਰੀ ਸਤਿਗੁਰੂ ਜੀ ਪਾਸੋਂ ਦੂਜੀ ਵਾਰ ਸਰਵੋਤਮ ਮੈਂਬਰ ਪੁਰਸਕਾਰ ਪ੍ਰਾਪਤ ਕਰਦੇ ਹੋਏ



ਸਰਵੋਤਮ ਅਨੁਸ਼ਾਸਤ ਜਥਾ ਪੁਰਸਕਾਰ ਪ੍ਰਾਪਤ ਕਰਦੇ ਹੋਏ ਸਾਹਿਬਪੁਰਾ (ਦਿੱਲੀ) ਦਾ ਜਥਾ (ਪ੍ਰਧਾਨ ਮੰਗਲਜੀਤ ਸਿੰਘ)



ਸਰਵੋਤਮ ਅਨੁਸ਼ਾਸਤ ਜਥਾ ਪੁਰਸਕਾਰ ਪ੍ਰਾਪਤ ਕਰਦੇ ਹੋਏ ਚੰਡੀਗੜ੍ਹ ਦਾ ਜਥਾ (ਪ੍ਰਧਾਨ ਬਲਵਿੰਦਰ ਸਿੰਘ)




ਡੇਲੀਗੇਟ ਕੁਇਜ ਪ੍ਰਤੀਯੋਗਤਾ ਵਿੱਚ ਹਿਸਾ ਲੈਂਦੇ ਹੋਏ



ਗੁਟਕਰ ਮੰਡੀ ਵਿਖੇ ਇਤਿਹਾਸਕ ਲਿਖਤੀ ਪੇਪਰ ਦਿੰਦੇ ਹੋਏ ਡੇਲੀਗੇਟ



ਸ੍ਰੀ ਸਤਿਗੁਰੂ ਜੀ ਰਿਬਨ ਕਟਦੇ ਹੋਏ । ਪਿਛੇ ਖੜ੍ਹੇ ਹਨ ਪ੍ਰਧਾਨ ਬੀਬੀ ਸੁਖਜੀਤ ਕੌਰ,
ਬੀਬੀ ਅਮਰਜੀਤ ਕੌਰ, ਬੀਬੀ ਜਸਪਾਲ ਕੌਰ ਅਤੇ ਸੰਤ ਦਿਆਲ ਸਿੰਘ ਜੀ



ਸ੍ਰੀ ਸਤਿਗੁਰੂ ਜੀ ਨੂੰ ਸੰਮੇਲਨ ਬੈਜ ਭੇਂਟ ਕਰਦੇ ਹੋਏ ਪ੍ਰਧਾਨ ਬੀਬੀ ਸੁਖਜੀਤ ਕੌਰ ਜੀ



ਸ੍ਰੀ ਸਤਿਗੁਰੂ ਜੀ ਨਾਮਧਾਰੀ ਖਾਣਾ ਖਜਾਨਾ ਰਿਲੀਜ ਕਰਦੇ ਹੋਏ



ਵਿਸ਼ਵ ਨਾਮਧਾਰੀ ਦਰਪਣ ਸ੍ਰੀ ਸਤਿਗੁਰੂ ਜੀ ਦੀ ਆਗਿਆ ਅਨੁਸਾਰ ਰੀਲੀਜ਼ ਕਰਦੇ ਹੋਏ ਪ੍ਰਧਾਨ ਬੀਬੀ ਸੁਖਜੀਤ ਕੌਰ ਜੀ



ਨਾਮਧਾਰੀ ਇਸਤ੍ਰੀ ਵਿਦਿਅਕ ਜਥਾ ਅੰਮ੍ਰਿਤਸਰ ਸਰਵੋਤਮ ਜਥਾ ਪੁਰਸਕਾਰ ਪ੍ਰਾਪਤ ਕਰਦੇ ਹੋਏ ਬੀਬੀ ਮਨਪ੍ਰੀਤ ਕੌਰ ਜੀ



ਸ੍ਰੀ ਸਤਿਗੁਰੂ ਜੀ ਹਸਤ ਕਲਾ ਪ੍ਰਦਰਸ਼ਨੀ ਵਿਚ ਦਰਸ਼ਨ ਦੇ ਰਹੇ ਹਨ



ਸੂਬਾ ਬੀਬੀ ਮਹਿੰਦਰ ਕੌਰ ਜੀ ਸ੍ਰੀ ਸਤਿਗੁਰੂ ਜੀ ਪਾਸੋਂ ਅਸ਼ੀਰਵਾਦ ਪੁਰਸਕਾਰ ਪ੍ਰਾਪਤ ਕਰਦੇ ਹੋਏ



ਨਾਮਧਾਰੀ ਵਿਦਿਅਕ ਜਥਾ ਲੁਧਿਆਣਾ ਸ੍ਰੀ ਸਤਿਗੁਰੂ ਜੀ ਪਾਸੋਂ ਸਰਵੋਤਮ ਜਥਾ
ਪੁਰਸਕਾਰ ਪ੍ਰਾਪਤ ਕਰਦੇ ਹੋਏ (ਪ੍ਰਧਾਨ ਦਵਿੰਦਰ ਸਿੰਘ)



ਪ੍ਰਧਾਨ ਬੀਬੀ ਸੁਖਜੀਤ ਕੌਰ ਜੀ ਸ੍ਰੀ ਸਤਿਗੁਰੂ ਜੀ ਨੂੰ ਸੰਮੇਲਨ ਬੈਜ ਭੇਟ ਕਰਦੇ ਹੋਏ




ਸੰਮੇਲਨ ਸ਼ੁਰੂ ਕਰਨ ਦੀ ਆਗਿਆ ਪ੍ਰਾਪਤ ਕਰਦੇ ਹੋਏ ਪ੍ਰਬੰਧਕ, ਪ੍ਰਧਾਨ ਬੀਬੀ ਸੁਖਜੀਤ ਕੌਰ,
ਜ: ਸਕੱਤਰ ਬੀਬੀ ਕੁਲਵੰਤ ਕੌਰ, ਖਜਾਨਚੀ ਬੀਬੀ ਅਮਰਜੀਤ ਕੌਰ



ਸ੍ਰੀ ਸਤਿਗੁਰੂ ਜੀ ਸੰਗੀਤ ਦੀ ਪ੍ਰਤੀਯੋਗਤਾ ਵਿਚ ਦਰਸ਼ਨ ਦਿੰਦੇ ਹੋਏ



ਸੰਮੇਲਨ ਦੌਰਾਨ ਸੰਗੀਤ ਪ੍ਰਤੀਯੋਗਤਾ ਦਾ ਇੱਕ ਦ੍ਰਿਸ਼



ਸ੍ਰੀ ਸਤਿਗੁਰੂ ਜੀ ਪਾਸੋਂ ਸੁੰਦਰ ਨਗਰ ਦਾ ਜਥਾ ਸਰਵੋਤਮ ਜਥਾ ਪੁਰਸਕਾਰ ਪ੍ਰਾਪਤ ਕਰਦਾ ਹੋਇਆ




ਸੰਮੇਲਨ ਦੌਰਾਨ ਨਾਮਧਾਰੀ ਖਾਣਾ ਖਜਾਨਾ ਦੀ ਸਿਖਲਾਈ ਦਿੰਦੇ ਹੋਏ



ਬੀਬੀ ਸੂਬਾ ਸੁਰਿੰਦਰ ਕੌਰ ਜੀ ਖਰਲ ਸ੍ਰੀ ਸਤਿਗੁਰੂ ਜੀ ਪਾਸੋਂ ਅਸ਼ੀਰਵਾਦ ਪੁਰਸਕਾਰ ਪ੍ਰਾਪਤ ਕਰਦੇ ਹੋਏ



ਸੰਮੇਲਨ ਦੌਰਾਨ ਡੈਲੀਗੇਟ ਬੈਠੇ ਹੋਏ



ਨਾਮਧਾਰੀ P.C.O. S.T.D. ਪ੍ਰਤਾਪ ਨਗਰ ਗਲੀ ਨੰਬਰ 9, ਲੁਧਿਆਣਾ । ਫੋਨ ਨੰ: 540728, 539514

Prop. ਮਨਜੀਤ ਸਿੰਘ



ਨਾਮਧਾਰੀ ਇਸਤਰੀ ਵਿਦਿਅਕ ਜਥਾ ਜਲਧਰ

| | | |
|---|---|---|
| ਹੌਂਸਲਾ ਵਧਾਊ | ਗੁਰਦੀਪ ਕੌਰ | ਸ੍ਰੀ ਭੈਣੀ ਸਾਹਿਬ |
| | ਹਰਦੀਪ ਕੌਰ | ਸ੍ਰੀ ਭੈਣੀ ਸਾਹਿਬ |

ਗੁਰਬਾਣੀ ਅੰਤਰਾਖਰੀ

| | |
|---|---|
| ਜੂਨੀਅਰ | 7 ਟੀਮਾਂ |
| ਸੀਨੀਅਰ | 10 ਟੀਮਾਂ |

ਸਾਰਿਆਂ ਨੂੰ ਸਨਮਾਨਿਤ ਕੀਤਾ ਗਿਆ ।

ਪ੍ਰਦਰਸ਼ਨੀ ਪ੍ਰਤੀਯੋਗਤਾ

| | | |
|---|---|---|
| ਪਹਿਲਾ | ਹਰਦੀਪ ਕੌਰ | ਸ੍ਰੀ ਭੈਣੀ ਸਾਹਿਬ |
| ਦੂਸਰਾ | ਰਜਵੰਤ ਕੌਰ | ਐਲਣਾਬਾਦ |
| ਤੀਸਰਾ | ਸਤਨਾਮ ਕੌਰ | ਲੁਧਿਆਣਾ |

ਸਲਾਦ ਸਜਾਵਟ ਮੁਕਾਬਲਾ

| | |
|---|---|
| ਪਹਿਲਾ | ਦਿੱਲੀ ਦਾ ਜੱਥਾ |
| ਦੂਸਰਾ | ਲੁਧਿਆਣਾ ਦਾ ਜੱਥਾ |
| ਤੀਸਰਾ | ਅੰਮ੍ਰਿਤਸਰ ਦਾ ਜੱਥਾ |

ਸੰਗੀਤ ਪ੍ਰਤੀਯੋਗਤਾ

ਜੂਨੀਅਰ ਵੋਕਲ

| | | |
|---|---|---|
| ਪਹਿਲਾ | ਤ੍ਰਿਪਤੀ | ਚੰਡੀਗੜ੍ਹ |
| ਦੂਸਰਾ | ਗੁਰਪ੍ਰੀਤ ਕੌਰ | ਦਿੱਲੀ |
| ਤੀਸਰਾ | ਦਿਲਰਾਜ ਕੌਰ | ਦਿੱਲੀ |
| ਚੌਥਾ | ਹਰਮੀਤ ਕੌਰ | ਸ੍ਰੀ ਭੈਣੀ ਸਾਹਿਬ |
| ਪੰਜਵਾਂ | ਅੰਮ੍ਰਿਤਪਾਲ ਕੌਰ | ਸ੍ਰੀ ਭੈਣੀ ਸਾਹਿਬ |

ਸੀਨੀਅਰ ਵੋਕਲ

| | | |
|---|---|---|
| ਪਹਿਲਾ | ਹਰਦੀਪ ਕੌਰ | ਸ੍ਰੀ ਭੈਣੀ ਸਾਹਿਬ |
| ਦੂਸਰਾ | ਪਵਨਜੀਤ ਕੌਰ | ਦਿੱਲੀ |
| ਤੀਸਰਾ | ਹਰਮੀਤ ਕੌਰ | ਦਿੱਲੀ |
| ਚੌਥਾ | ਬਲਜੀਤ ਕੌਰ | ਸ੍ਰੀ ਭੈਣੀ ਸਾਹਿਬ |

ਸੀਨੀਅਰ ਢੋਲਕੀ

| | | |
|---|---|---|
| ਪਹਿਲਾ | ਗੁਰਜੀਤ ਕੌਰ | ਮੰਡੀ |
| ਦੂਸਰਾ | ਕਮਲਪ੍ਰੀਤ ਕੌਰ | ਦਿੱਲੀ |
| ਤੀਸਰਾ | ਸਿਮਰਜੀਤ ਕੌਰ | ਮੰਡੀ |

ਜੂਨੀਅਰ ਢੋਲਕੀ

| | | |
|---|---|---|
| ਪਹਿਲਾ | ਪਵਨਜੀਤ ਕੌਰ | ਮੰਡੀ |
| ਦੂਸਰਾ | ਗੁਰਪ੍ਰੀਤ ਕੌਰ | ਦਿੱਲੀ |
| ਤੀਸਰਾ | ਹਰਜੀਤ ਕੌਰ | ਸ੍ਰੀ ਭੈਣੀ ਸਾਹਿਬ |
| ਚੌਥਾ | ਰਜਵੰਤ ਕੌਰ | ਮੰਡੀ |

| | | |
|---|---|---|
| ਪੰਜਵਾਂ | ਜਸਬੀਰ ਕੌਰ | ਦਿੱਲੀ |
| | ਸੀਨੀਅਰ ਦਿਲਰੁਬਾ | |
| ਪਹਿਲਾ | ਬਲਜੀਤ ਕੌਰ | ਸ੍ਰੀ ਭੈਣੀ ਸਾਹਿਬ |
| | ਜੂਨੀਅਰ ਦਿਲਰੁਬਾ | |
| ਪਹਿਲਾ | ਕੁਲਵਿੰਦਰ ਕੌਰ | ਸ੍ਰੀ ਭੈਣੀ ਸਾਹਿਬ |
| ਦੂਸਰਾ | ਨਵਜੋਤ ਕੌਰ | ਸ੍ਰੀ ਭੈਣੀ ਸਾਹਿਬ |
| ਤੀਸਰਾ | ਰਣਜੀਤ ਕੌਰ | ਸ੍ਰੀ ਭੈਣੀ ਸਾਹਿਬ |
| ਚੌਥਾ | ਅੰਮ੍ਰਿਤਪਾਲ ਕੌਰ | ਸ੍ਰੀ ਭੈਣੀ ਸਾਹਿਬ |
| | ਸੀਨੀਅਰ ਸਿਤਾਰ | |
| ਪਹਿਲਾ | ਸਤਵਿੰਦਰ ਕੌਰ | ਲੁਧਿਆਣਾ |
| ਦੂਸਰਾ | ਹਰਵਿੰਦਰ ਕੌਰ | ਲੁਧਿਆਣਾ |
| ਤੀਸਰਾ | ਮਨਜੀਤ ਕੌਰ | ਮੋਰੋਂ |
| ਚੌਥਾ | ਗੁਰਦੀਪ ਕੌਰ | ਸ੍ਰੀ ਭੈਣੀ ਸਾਹਿਬ |
| ਪੰਜਵਾਂ | ਸੰਦੀਪ ਕੌਰ | ਲੁਧਿਆਣਾ |

ਬਿਹਤਰ ਅਨੁਸ਼ਾਸਿਤ ਜਥਾ

ਲੁਧਿਆਣਾ ਦਾ ਜਥਾ

ਸਰਵੋਤਮ ਜਥਾ

(ਸੂਬਾ ਬੀਬੀ ਹੁਕਮ ਕੌਰ ਯਾਦਗਾਰੀ ਪੁਰਸਕਾਰ ਅੰਮ੍ਰਿਤਸਰ ਦਾ ਜਥਾ

ਅਸ਼ੀਰਵਾਦ ਪੁਰਸਕਾਰ

ਸੂਬਾ ਬੀਬੀ ਮਹਿੰਦਰ ਕੌਰ ਹੁਸ਼ਿਆਰਪੁਰ

*ਪਾਠਾਂ ਦੇ ਭੋਗਾਂ ਦਾ ਵੇਰਵਾ :-*

17ਵੇਂ ਵਿਸ਼ਵ ਨਾਮਧਾਰੀ ਇਸਤਰੀ ਵਿਦਿਅਕ ਸੰਮੇਲਨ ਸਮੇਂ ਪਾਏ ਗਏ ਪਾਠਾਂ ਦੇ ਭੋਗਾਂ ਦਾ ਵੇਰਵਾ ਇਸ ਪ੍ਰਕਾਰ ਹੈ :-

12 ਸਾਧਾਰਨ ਪਾਠ

29419 ਮਾਲਾ ਭਗੌਤੀ ਦੀਆਂ

10161 ਮਾਲਾ ਭਜਨ ਦੀਆਂ

5806 ਚੌਪਈ ਦੇ ਪਾਠ

506 ਸੁਖਮਨੀ ਦੇ ਪਾਠ

302 ਉਗਰਦੰਤੀ ਦੇ ਪਾਠ

2460 ਜਪੁ (ਜੀ) ਦੇ ਪਾਠ

ਇਸ ਤੋਂ ਇਲਾਵਾ ਬੀਬੀ ਗੁਰਦੇਵ ਕੌਰ ਪੁੱਤਰੀ ਉਸਤਾਦ ਨੱਥਾ ਸਿੰਘ ਨੇ ਬੀਬੀਆਂ ਨੂੰ ਕਟਾਈ ਸਲਾਈ ਦੀ ਜਾਚ ਬਹੁਤ ਵਧੀਆ ਢੰਗ ਨਾਲ ਸਿਖਾਈ । ਬੀਬੀਆ ਨੂੰ ਖਾਣਾ ਬਣਾਉਣ ਦਾ ਢੰਗ ਵੀ ਸਿਖਾਇਆ ਗਿਆ । ਇਸ ਵਿਚ ਬੀਬੀਆਂ ਨੂੰ ਸੋਧ ਦੀਆਂ ਵਸਤਾਂ ਬਣਾਉਣ ਬਾਰੇ ਦੱਸਿਆ ਗਿਆ ਅਤੇ ਸ੍ਰੀ ਸਤਿਗੁਰੂ ਜੀ ਵਲੋਂ ਖਾਣਾ-ਖਜਾਨਾ (ਭਾਗ ਤਿੰਨ) ਨਾਮ ਦੀ ਕਿਤਾਬ ਰੀਲੀਜ਼ ਕੀਤੀ ਗਈ ਜੋ ਕਿ ਸਾਰੇ ਜਥਿਆਂ ਦੇ ਮੈਂਬਰਾਂ ਨੂੰ ਮੁਫਤ ਵੰਡੀ ਗਈ ।

ਬੀਬੀਆਂ ਨੂੰ ਕਾਗਜ਼ ਅਤੇ ਕੱਪੜੇ ਦੇ ਫੁੱਲ ਬਣਾਉਣ ਤੇ ਉਹਨਾਂ ਨੂੰ ਸਜਾਣ ਦੀ ਵੀ ਸਿਖਲਾਈ ਦਿੱਤੀ ਗਈ। ਇਸ ਤੋਂ ਇਲਾਵਾ ਅਸਲੀ ਫੁੱਲਾਂ ਨੂੰ ਵੀ ਸਜਾਉਣ ਬਾਰੇ ਦੱਸਿਆ ਗਿਆ ।

*ਸਿਹਤ ਸੰਬੰਧੀ ਜਾਣਕਾਰੀ :-*

ਲੁਧਿਆਣਾ, ਦਯਿਆਨੰਦ ਹਸਪਤਾਲ ਤੋਂ ਆਈ ਡਾਕਟਰ ਮਿਸਿਜ਼ ਓਮਾ ਅਗਰਵਾਲ ਨੇ ਆਪਣੀ ਟੀਮ ਸਹਿਤ ਬੀਬੀਆਂ ਨੂੰ ਸਿਹਤ ਸੰਬੰਧੀ ਭਰਪੂਰ ਜਾਣਕਾਰੀ ਦਿੱਤੀ, ਡਾਕਟਰ ਇਕਬਾਲ ਸਿੰਘ ਯੋਗਾ ਵਾਲਿਆਂ ਨੇ ਯੋਗਾ ਸੰਬੰਧੀ ਜਾਣਕਾਰੀ ਦਿੱਤੀ ।

*ਸਪੀਚਾਂ :-*

ਸੰਮੇਲਨ ਵਿਚ ਪ੍ਰੋ ਤਾਰਾ ਸਿੰਘ ਅਣਜਾਣ, ਗਿਆਨ ਮਾਰਤੰਡ ਪੰਡਤ ਗੋਪਾਲ ਸਿੰਘ ਜੀ, ਪ੍ਰੋ ਕਿਰਪਾਲ ਸਿੰਘ ਕਸੇਲ, ਜਸਵਿੰਦਰ ਸਿੰਘ ਹਿਸਟੋਰੀਅਨ, ਪ੍ਰੋ ਕਰਤਾਰ ਸਿੰਘ ਕਾਲੜਾ, ਪ੍ਰੋ: ਮਹਿੰਦਰ ਸਿੰਘ ਚੀਮਾ ਅਤੇ ਸੰਤ ਤਰਸੇਮ ਸਿੰਘ ਨੇ ਆਪਣੇ ਵਿਚਾਰ ਪੇਸ਼ ਕੀਤੇ ।

*ਸਨਮਾਨ ਤੋਹਫੇ :-*

ਸ੍ਰੀ ਸਤਿਗੁਰੂ ਜੀ ਨੇ ਪ੍ਰੋ: ਕਿਰਪਾਲ ਸਿੰਘ ਕਸੇਲ, ਪ੍ਰੋ: ਕਰਤਾਰ ਸਿੰਘ ਕਾਲੜਾ ਤੇ ਪ੍ਰੋ: ਮਹਿੰਦਰ ਸਿੰਘ ਚੀਮਾ ਨੂੰ ਸਨਮਾਨਿਤ ਕੀਤਾ ।

*ਸੇਖੋਂ ਦਰਸ਼ਨਾਂ ਲਈ ਆਏ :-*

ਸੰਮੇਲਨ ਦੌਰਾਨ ਪ੍ਰਸਿੱਧ ਸਾਹਿਤਕਾਰ ਵਿਦਵਾਨ ਸੰਤ ਸਿੰਘ ਸੇਖੋਂ ਪ੍ਰਵਾਰ ਸਾਹਿਤ ਸ੍ਰੀ ਭੈਣੀ ਸਾਹਿਬ ਸਤਿਗੁਰਾਂ ਦੇ ਦਰਸ਼ਨਾਂ ਲਈ ਉਚੇਚੇ ਪਹੁੰਚੇ । ਆਪ ਸ੍ਰੀ ਸਤਿਗੁਰੂ ਜੀ ਦਾ ਅਸ਼ੀਰਵਾਦ ਲੈਕੇ ਵਾਪਿਸ ਗਏ ।

*ਸਮਾਪਨ ਸਮਾਰੋਹ :-*

ਸ੍ਰੀ ਸਤਿਗੁਰੂ ਜੀ ਨੇ ਜੇਤੂ ਬੀਬੀਆਂ ਨੂੰ ਆਪਣੇ ਹਸਤ ਕਮਲਾਂ ਦੁਆਰਾ ਇਨਾਮ ਦੇਣ ਦੀ ਬਖਸ਼ਿਸ਼ ਕੀਤੀ ਇਸੇ ਹੀ ਤਰ੍ਹਾਂ ਬਹੁਤ ਸਾਰੇ ਵਿਅਕਤੀਆਂ ਅਤੇ ਬੀਬੀਆਂ ਜਿਨ੍ਹਾਂ ਨੇ ਇਸ 17 ਵੇਂ ਸੰਮੇਲਨ ਵਿਚ ਸਹਿਯੋਗ ਦੇ ਕੇ ਇਸਨੂੰ ਸਫਲ ਕੀਤਾ ਸ੍ਰੀ ਸਤਿਗੁਰੂ ਜੀ ਨੇ ਸਨਮਾਨਿਤ ਕੀਤਾ ।

*ਧੰਨਵਾਦ ਕੀਤਾ :-*

ਵਿਸ਼ਵ ਨਾਮਧਾਰੀ ਇਸਤਰੀ ਵਿਦਿਅਕ ਜਥੇ ਦੀ ਪ੍ਰਧਾਨ ਬੀਬੀ ਸੁਖਜੀਤ ਕੌਰ ਨੇ ਸ੍ਰੀ ਸਤਿਗੁਰੂ ਜੀ, ਡੇਲੀਗੇਟਾਂ, ਪ੍ਰਬੰਧਕਾਂ, ਦੇਸ਼-ਵਿਦੇਸ਼ ਤੋਂ ਆਈਆਂ ਮਾਈਆਂ ਬੀਬੀਆਂ ਤੇ ਮੇਲਾ ਕਰਵਾਉਣ ਵਾਲਿਆਂ ਦਾ ਧੰਨਵਾਦ ਕੀਤਾ ।

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

## ਪੁਰਾਣੇ ਸ਼ਬਦ - ਨਵੇਂ ਅਰਥ

| | | | |
|---|---|---|---|
| 1. | ਤਾਲਾ | - | ਬਿਨਾਂ ਤਨਖਾਹ ਦਾ ਚੌਕੀਦਾਰ |
| 2. | ਚਾਕ | - | ਅਧਿਆਪਕ ਦੀ ਤਲਵਾਰ |
| 3. | ਚਿੰਤਾ | - | ਭਾਰ ਘੱਟ ਕਰਨ ਲਈ ਮੁਫਤ ਦੀ ਦਵਾ । |
| 4. | ਕਬਰਸਤਾਨ | - | ਦੁਨੀਆਂ ਦਾ ਆਖਰੀ ਸਟੇਸ਼ਨ । |
| 5. | ਮੌਤ | - | ਬਿਨਾਂ ਪਾਸਪੋਰਟ ਦੁਨੀਆਂ ਤੋਂ ਜਾਣ ਦੀ ਰਾਹਦਾਰੀ । |
| 6. | ਕੇਲੇ ਦਾ ਛਿਲਕਾ | - | ਧਰਤੀ ਨਾਲ ਮਿਲਾਉਣ ਵਾਲਾ ਦਲਾਲ । |
| 7. | ਚਾਹ | - | ਕਲਯੁਗ ਦਾ ਅੰਮ੍ਰਿਤ |
| 8. | ਸੱਸ | - | ਨੂੰਹ ਪਿਛੇ ਛੱਡਿਆ ਬਿਨਾ ਤਨਖਾਹ ਦਾ ਜਾਸੂਸ |
| 9. | ਝਗੜਾ | - | ਵਕੀਲ ਦਾ ਕਮਾਊ ਪੁੱਤਰ |
| 10. | ਵਿਦਵਾਨ | - | ਅਕਲ ਦਾ ਠੇਕੇਦਾਰ |

*ਮਨਪ੍ਰੀਤ ਕੌਰ*

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

## "ਕਬੀਰਾ ਜਹਾ ਗਿਆਨ ਤਹ ਧਰਮ ਹੈ, ਜਹਾ ਝੂਠ ਤਹ ਪਾਪ ॥
## ਜਹਾ ਲੋਭੁ ਤਹ ਕਾਲ ਹੈ, ਜਹਾ ਖਿਮਾ ਤਹ ਆਪਿ ॥"

ਗੁਰਸਿੱਖੀ ਮਾਰਗ ਗਿਆਨ ਦਾ ਭੰਡਾਰ ਹੈ । ਗਿਆਨ ਇਕ ਅਜਿਹਾ ਅਮੁੱਲਾ ਰਤਨ ਹੈ, ਜੋ ਗੁਰੂ ਦੀ ਕ੍ਰਿਪਾ ਦੁਆਰਾ ਹੀ ਹਾਸਲ ਹੁੰਦਾ ਹੈ :-

ਗਿਆਨ ਧਿਆਨ ਸਭ ਗੁਰ ਤੇ ਹੋਈ ॥

ਸਾਧ ਸੰਗਤ ਜੀ -

ਗੁਰ ਬਿਨ ਗਿਆਨ ਨ ਹੋਇ ॥

ਇਹ ਗਿਆਨ ਕੀ ਹੈ - ਗਿਆਨ ਦਾ ਅਰਥ ਕੀ ਹੈ ? ਉਹ ਹੈ ਆਪਣੇ ਆਪ ਦੀ ਖੋਜ - ਕਿ ਮੈਂ ਕੀ ਹਾਂ ? ਜਿਸ ਦਿਨ ਇਨਸਾਨ ਨੂੰ ਇਹ ਪਤਾ ਲੱਗ ਜਾਂਦਾ ਹੈ , ਕਿ ਮੈਂ ਕੀ ਹਾਂ, ਉਸ ਦਿਨ ਉਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਫੁਰਮਾਨ ਅਨੁਸਾਰ ਇਹ ਕਹਿ ਉਠਦਾ ਹੈ ਕਿ - ਦੁਵੈ ਤੇ ਏਕ ਭਇਉ ਭਾਵ ਕਿ ਉਹ ਅਕਾਲ ਪੁਰਖ ਤੇ ਮੈਂ ਇਕ ਹਾਂ । ਜਿਸ ਦਿਨ ਇਸ ਚੀਜ਼ ਦਾ ਗਿਆਨ ਹੋ ਜਾਂਦਾ ਹੈ ਤਾਂ ਉਹ ਕਬੀਰ ਜੀ ਵਾਂਗ ਕਹਿ ਉਠਦਾ ਹੈ ਕਿ -

'ਕਹੁ ਕਬੀਰ ਹਮ ਰਾਮ ਕੀ ਅੰਸ਼'

ਤੇ ਅੰਸ਼ ਤਾਂ ਉਸ ਪੂਰਨ ਦੀ ਹੀ ਹੋ ਸਕਦੀ ਹੈ, ਭਾਵ ਕਿ ਅੰਸ਼ ਵਿਚ ਉਹ ਆਪ ਪੂਰਨ ਸਮਾਇਆ ਹੋਇਆ ਹੈ । ਸਮਾਇਆ ਹੀ ਨਹੀਂ ਹੋਇਆ ਬਲਕਿ ਅੰਸ਼ ਹੀ ਪੂਰਨ ਹੈ : ਕਬੀਰ ਜੀ ਫੁਰਮਾਉਂਦੇ ਹਨ ਕਿ -

ਹੇਰਤੁ ਹੇਰਤੁ ਹੇ ਸਖੀ, ਰਹਿਆ ਕਬੀਰ ਹਿਰਾਇ ॥
ਬੂੰਦ ਸਮਾਨੀ ਸਮੁੰਦ ਮੈਂ, ਸੋ ਕਤਿ ਹੇਰੀ ਜਾਇ ॥

ਭਾਵ ਕਿ ਖੋਜਦੇ-ਖੋਜਦੇ ਕਬੀਰ ਆਪ ਹੀ ਖੋ ਗਿਆ ਜਿਵੇਂ ਕਿ ਬੂੰਦ ਸਮੁੰਦਰ ਵਿਚ ਡਿੱਗ ਕੇ ਖੋ ਜਾਂਦੀ ਹੈ। ਪਰ.... ਤੇ ਫਿਰ ਜਦੋਂ ਗਿਆਨ ਦਾ ਭੰਡਾਰ ਅਰਸ਼ਾਂ ਤੋਂ ਕਬੀਰ ਸਾਹਿਬ ਵਿਚ ਅਵਿਤਰਿਤ ਹੋ ਗਿਆ ਤਾਂ ਉਹ ਆਪਣੀ ਹੀ ਤੁੱਕ ਆਪ ਹੀ ਬਦਲਣ ਤੇ ਮਜ਼ਬੂਰ ਹੋ ਗਏ ਤੇ ਫਿਰ ਉਚਾਰਿਆ ਕਿ -

ਹੇਰਤੁ ਹੇਰਤੁ ਹੇ ਸਖੀ, ਰਹਿਆ ਕਬੀਰ ਹਿਰਾਇ ॥
ਸਮੁੰਦ ਸਮਾਣਾ ਬੂੰਦ ਮਹਿ, ਸੋ ਕਤਿ ਹੇਰੀ ਜਾਇ ॥

ਜਿਵੇਂ ਕਿ ਦੀਵੇ ਵਿਚ ਹੀ ਸੂਰਜ ਆ ਕੇ ਸਮਾ ਜਾਵੇ ਤਾਂ ਉਸ ਦੀਵੇ ਦੀ ਕੀ ਦਸ਼ਾ ਹੋਵੇਗੀ, ਇਕ ਅਤਿ ਗਰੀਬ ਮਨੁੱਖ ਨੂੰ ਅਚਾਨਕ ਕ੍ਰੋੜਾਂ ਰੁਪਿਆਂ ਦਾ ਖਜਾਨਾ ਮਿਲ ਜਾਵੇ ਤਾਂ ਉਸਦੀ ਕੀ ਦਸ਼ਾ ਹੋਵੇਗੀ । ਇਹ ਹੈ ਗਿਆਨ ਦਾ ਭੰਡਾਰ । ਜਦੋਂ ਕਬੀਰ ਜੀ ਦੀ ਲਿਵ ਉਸ ਅਕਾਲ-ਪੁਰਖ ਨਾਲ ਜੁੜੀ, ਤਾਂ ਰਾਮ ਨਾਮ ਜਪਦਿਆਂ ਹੀ ਗਿਆਨ ਮਿਲਿਆ ਤਾਂ ਕਬੀਰ ਜੀ ਕਹਿ ਉਠੇ -

ਕਬੀਰ ਤੂੰ-ਤੂੰ ਕਰਤਾ ਤੂੰ ਹੂਆ, ਮੁਝ ਮਹਿ ਰਹਾ ਨ ਹੂੰ
ਜਬ ਆਪਾਂ ਪਰਕਾ ਮਿਟ ਗਿਆ, ਜਤ ਦੇਖਉ ਤਤ ਤੂ ॥

ਲੋਕ ਆਖਦੇ ਹਨ ਕਿ ਨਾਨਕ ਨੇ ਉਸ ਨੂੰ ਗਾ-ਗਾ ਕੇ ਪਾ ਲਿਆ, ਮੀਰਾ ਨੇ ਉਸ ਨੂੰ ਨੱਚ-ਨੱਚ ਕੇ ਪਾ ਲਿਆ, ਪਰ ਮੈਂ ਆਖਦੀ ਹਾਂ - ਨਹੀਂ ਜਦੋਂ ਨਾਨਕ ਗਿਆਨ ਨੂੰ ਉਪਲੱਬਧ ਹੋਇਆ ਤਾਂ ਉਹ ਗਾ ਉਠਿਆ । ਜਦੋਂ ਮੀਰਾ ਗਿਆਨ ਨੂੰ ਉਪਲੱਬਧ ਹੋਈ ਤਾਂ ਉਹ ਨੱਚ ਉਠੀ, ਤੇ ਇਹ ਹੈ ਗਿਆਨ ਦੀ ਕ੍ਰਿਪਾ ।

ਸੋ ਜਿਸਨੂੰ ਗਿਆਨ ਉਪਲੱਬਧ ਹੋ ਜਾਂਦਾ ਹੈ, ਫਿਰ ਉਹ ਜੋ ਵੀ ਕਰੇਗਾ, ਉਹੋ ਹੀ ਧਰਮ ਹੈ । ਇਹ ਉਸ ਦਾ ਧਰਮ ਹੀ ਹੈ ਕਿ ਉਹ ਭਾਈ ਲੱਧੇ ਵਾਂਗ ਪਰਉਪਕਾਰੀ, ਭਾਈ ਭਿਖਾਰੀ ਜੀ ਵਾਂਗ ਦੁੱਖ-ਸੁੱਖ ਸਮ ਕਰ ਜਾਵੈ, ਭਾਈ

ਘਣੰਦੀਆ ਜੀ ਵਾਂਗ 'ਨਾ ਕੋ ਵੈਰੀ ਨਾ ਹਿ ਬੇਗਾਨਾਂ, ਸਗਲ ਸੰਗਿ ਹਮ ਕੋ ਬਨਿ ਆਈ' ਦੇ ਅਨੁਸਾਰ ਹੋ ਜਾਂਦਾ ਹੈ।

ਫਿਰ ਇਥੇ ਹੀ ਬਸ ਨਹੀਂ ਧਰਮ ਦੇ ਬਦਲੇ ਤਾਂ ਹਿੰਦ ਦੀ ਚਾਦਰ ਹੋ ਨਿਬੜਦਾ ਹੈ, ਚਤਖਤੀਆਂ ਤੇ ਚੜ ਜਾਂਦਾ ਹੈ, ਬੰਦ-ਬੰਦ ਕਟਵਾ ਲੈਂਦਾ ਹੈ, ਖੋਪਤ ਲੁਹਾ ਲੈਂਦਾ ਹੈ, ਫਾਂਸੀ ਤੇ ਚੜ੍ਹ ਜਾਂਦਾ ਹੈ । ਤੋਪਾਂ ਤੋਂ ਵੀ ਭੈ ਨਹੀਂ ਖਾਂਦਾ। ਭਾਵ ਕਿ ਗਿਆਨਵਾਨ ਪੁਰਸ਼ ਫਿਰ ਜੋ ਵੀ ਕਰਮ ਕਰੇਗਾ ਉਹ ਧਰਮ ਹੀ ਹੋਵੇਗਾ ਤਾਹਿਉਂ ਤਾਂ ਕਬੀਰ ਜੀ ਫੁਰਮਾਉਂਦੇ ਹਨ :

"ਜਹਾ ਗਿਆਨ ਤਹ ਧਰਮ ਹੈ ।"

ਪਾਪ ਦਾ ਮਤਲਬ ਕਿਸੇ ਦਾ ਖੂਨ ਕਰਨਾ ਨਹੀਂ, ਕਿਸੇ ਦੀ ਚੋਰੀ ਕਰਨਾ ਨਹੀਂ, ਬਲਕਿ ਪਾਪ ਦਾ ਮਤਲਬ ਹੈ "ਜਿਸ ਚੀਜ਼ ਦਾ ਆਪ ਨੂੰ ਗਿਆਨ ਨਾ ਹੋ ਕੇ, ਉਸਦੀ ਐਵੇਂ ਹੀ ਵਿਆਖਿਆ, ਬਿਨਾਂ ਅਨੁਭਵ ਤੋਂ ਕਰੀ ਜਾਣਾ" 'ਇਸ ਨੂੰ ਪਾਪ ਆਖਦੇ ਹਨ । ਝੂਠ ਦਾ ਵੀ ਇਹੋ ਮਤਲਬ ਹੈ ਕਿ ਵੇਦਾਂ, ਗ੍ਰੰਥਾਂ ਵਿਚ ਲਿਖੀ ਹੋਈ ਹਰ ਗੱਲ ਨੂੰ ਤੋਤੇ ਵਾਂਗ ਰੱਟ ਕੇ ਜਿੱਥੇ ਲੋੜ ਪਵੇ, ਉਸ ਤੁੱਕ ਦਾ ਉਚਾਰਨ ਕਰਨਾ ਪਰ ਆਪਣੇ ਆਪ ਨੂੰ ਉਸ ਰਸਤੇ ਬਾਰੇ ਰਤਾ ਭਰ ਵੀ ਅਨੁਭਵ ਨਾ ਹੋਣਾ'। ਬੁੱਲ੍ਹੇ ਸ਼ਾਹ ਆਖਦਾ ਹੈ -

ਸੱਚ ਆਖਾਂ ਤੇ ਭਾਂਬੜ ਮੱਚਦਾ ਏ,
ਝੂਠ ਆਖਾਂ ਤੇ ਕੁਝ ਨਾ ਬਚਦਾ ਏ ।
ਦਿਲ ਦੋਹਾਂ ਗੱਲਾਂ ਤੋਂ ਮੱਚਦਾ ਏ,
ਜੱਚ-ਜੱਚ ਕੇ ਜਿਹਬਾ ਕਹਿੰਦੀ ਏ ।
ਮੂੰਹ ਆਈ ਬਾਤ ਨਾ ਰਹਿੰਦੀ ਏ ।

ਇਸ ਤਰ੍ਹਾਂ ਝੂਠ ਨੂੰ ਮੁੱਖ ਰੱਖ ਕੇ ਕਬੀਰ ਸਾਹਿਬ ਫੁਰਮਾਉਂਦੇ ਹਨ -

"ਜਹ ਝੂਠ ਤਹਿ ਪਾਪ"

ਲੋਭ ਦਾ ਮਤਲਬ ਹੁੰਦਾ ਹੈ - ਜਦੋਂ ਜ਼ਰੂਰਤ ਵਾਸ਼ਨਾ ਬਣ ਜਾਵੇ । ਤ੍ਰਿਸ਼ਨਾ ਬਣ ਜਾਵੇ ਤੇ ਤ੍ਰਿਸ਼ਨਾ ਕਿਸੇ ਕੀ ਨਾ ਬੁਝੀ ਹੈ ਧਨ ਕਮਾਉਣਾ ਕੋਈ ਮਾੜੀ ਗੱਲ ਨਹੀਂ - ਜ਼ਰੂਰਤ ਜ਼ਿੰਦਗੀ ਹੈ । ਪਰ ਜੇ ਸਾਰੀ ਉਮਰ ਪੈਸਾ ਕਮਾ ਕਮਾ ਕੇ ਤਿਜੋਰੀਆਂ ਹੀ ਭਰਨੀਆਂ ਹਨ ਤਾਂ ਉਹ ਲੋਭ ਨਹੀਂ ਤਾਂ ਹੋਰ ਕੀ ਹੈ ? ਸਾਰੀ ਉਮਰ ਹਾਇ ਪੈਸਾ-ਹਾਇ ਪੈਸਾ ਹੀ ਕਰਦਿਆਂ ਬਸਰ ਕਰ ਦੇਣੀ ਹੈ ਤਾਂ ਅਸਲ ਨਿਸ਼ਾਨੇ ਵਲ ਕਦੋਂ ਮੁੜੇਂਗਾ । ਪ੍ਰਭ ਸਿਮਰਨ ਕੀਤਾ ਹੀ ਨਾ ਗੁਰੂ ਤੇਗ ਬਹਾਦਰ ਜੀ ਫੁਰਮਾਉਂਦੇ ਹਨ -

ਮਾਇਆ ਕਾਰਨਿ ਧਾਵਹੀ ਮੂਰਖ ਲੋਗ ਅਜਾਨ ॥
ਕਹੁ ਨਾਨਕ ਬਿਨੁ ਹਰਿ ਭਜਨ ਬਿਰਥਾ ਜਨਮ ਸਿਰਾਨ ॥

ਸੋ ਕਾਲ ਨੇ ਤਾਂ ਸਿਰ ਤੇ ਮੰਡਰਾਨਾ ਹੀ ਹੈ । ਉਮਰ ਖਤਮ ਹੋਈ ਨਹੀਂ ਕਿ ਕਾਲ ਨੇ ਆ ਦਬਣਾ ਹੈ । ਦੇਖੋ ਲੋਭ ਤਾਂ ਮੌਤ ਦੀ ਨਿਆਈ ਹੈ -

1. ਪੈਸੇ ਦਾ ਲੋਭ - ਕਾਰੂ ਦੀ ਯਾਦ ਕਰਵਾਉਂਦਾ ਹੈ ।
2. ਰਾਜ ਭੋਗਣ ਦਾ ਲੋਭ - ਦਰਯੋਧਨ ਨੂੰ ਲੈ ਬੈਠਾ ।
3. ਇਸਤ੍ਰੀ ਲੋਭ ਨੇ ਰਾਵਣ ਨੂੰ ਮੌਤ ਦੇ ਮੂੰਹ ਵਿਚ ਜਾ ਸੁੱਟਿਆ ।
4. ਹਉਮੈਂ ਦੇ ਲੋਭ ਕਾਰਨ ਹੀ ਹਰਨਾਖਸ਼ ਦਾ ਅੰਤ ਹੋ ਗਿਆ ਅਤੇ ਲੰਮੇਰੀ ਉਮਰ ਭੋਗਣ ਦੇ ਲੋਭ ਨੇ ਹੀ ਕੰਸ ਨੂੰ ਮਾਰ ਗਿਰਾਇਆ ।

ਸੋ ਅਜਿਹੇ ਸਾਰੇ ਲੋਭ ਤਾਂ ਮਿਰਤੂ ਲੋਕ ਦਾ ਦਵਾਰ ਖਟ-ਖਟਾਉਂਦੇ ਹਨ । ਕਬੀਰ ਸਾਹਿਬ ਉਚਾਰਦੇ ਹਨ - ਜਹ ਲੋਭੁ ਤਹ ਕਾਲ ਹੈ

ਫਿਰ ਸਾਧ ਸੰਗਤ ਜੀ, ਜਿਸ ਦਿਨ ਇਹ ਗਿਆਨ ਹੋ ਜਾਵੇਗਾ ਕਿ ਮੈਂ ਕੀ ਹਾਂ, ਉਸ ਦਿਨ ਇਸ ਗਲ ਦਾ

ਵੀ ਅਹਿਸਾਸ ਹੋ ਜਾਵੇਗਾ ਕਿ ਜ਼ਰੇ-ਜ਼ਰੇ ਵਿਚ ਉਸ ਹਰੀ ਦਾ ਹੀ ਵਾਸਾ ਹੈ - ਜਿਵੇਂ ਕਿ -

"ਸਭ ਗੋਬਿਦੁ ਹੈ, ਸਭ ਗੋਬਿਦੁ ਹੈ, ਗੋਬਿੰਦ ਬਿਨੁ ਨਹੀਂ ਕੋਈ ॥"

ਜਿਸ ਵੇਲੇ ਇਨਸਾਨ ਨੂੰ ਅਜਿਹਾ ਗਿਆਨ ਹੋ ਗਿਆ ਤਾਂ ਉਹ ਸਾਰੇ ਕੰਮ ਧਰਮ ਦੇ ਹੀ ਕਰੇਗਾ - ਉਸ ਵਿਚੋਂ ਵੈਰ-ਵਿਰੋਧ, ਕਿੜ੍ਹ-ਪਰੰਤੂ, ਝੂਠ-ਜੁਠ, ਨਿੰਦਾ-ਚੁਗਲੀ ਚੋਰੀ ਠੱਗੀ - ਸਭ ਹਰਨ ਹੋ ਜਾਣਗੇ ਅਤੇ ਪੰਜਾਂ ਵੈਰੀਆਂ ਤੇ ਕਾਬੂ ਪਾ ਲਵੇਗਾ ਤੇ ਫਿਰ ਉਸ ਗਿਆਨਵਾਨ ਪੁਰਸ਼ ਦੇ ਦਿਲ ਵਿਚ ਦਇਆ, ਧਰਮ, ਸੰਤੋਖ, ਸਚਾਈ, ਹਮਦਰਦੀ, ਪਰਉਪਕਾਰੀ, ਨਿਰਵੈਰਤਾ ਆਦਿ ਪ੍ਰਭੂ-ਗੁਣ ਘਰ ਕਰ ਲੈਣਗੇ। ਅਤੇ ਫਿਰ ਉਹ ਕਦੀ ਕਿਸੇ ਨੂੰ ਕ੍ਰੋਧ ਨਾਲ ਨਹੀਂ ਦੇਖੇਗਾ, ਗੁੱਸਾ ਨਹੀਂ ਕਰੇਗਾ, "ਗੁੱਸਾ ਮਨੁ ਨ ਹੰਢਾਏ ॥" ਵਾਲੀ ਦਸ਼ਾ ਹੋ ਜਾਵੇਗੀ ਤੇ ਹਰ ਇਕ ਦੇ ਪ੍ਰਤੀ ਹਮਦਰਦੀ, ਦਿਆਲਤਾ ਹੀ ਉਪਜੇਗੀ, ਖਿਮਾ ਤੇ ਸਿਰਫ ਖਿਮਾ ਹੀ ਉਪਜੇਗੀ। ਤੇ ਫਿਰ ਜਿਥੇ ਅਜਿਹੀ ਅਵਸਥਾ ਹੋ ਗਈ ਉਥੇ ਉਸੇ ਦਾ ਵਾਸਾ ਹੁੰਦਾ ਹੈ ਉਹ ਆਪ ਵਸ ਰਿਹਾ ਹੁੰਦਾ ਹੈ - ਤਾਂ ਤੇ ਠੀਕ ਹੀ ਕਬੀਰ ਜੀ ਨੇ ਉਚਾਰਿਆ ਹੈ -

"ਜਹਾਂ ਖਿਮਾ ਤਹਿ ਆਪਿ ॥" ਸੋ ਸਾਧ ਸੰਗਤ ਜੀ, ਜਿਥੇ ਗਿਆਨ ਹੋਵੇਗਾ, ਉਥੇ ਧਰਮ ਹੀ ਹੋਵੇਗਾ, ਜਿਥੇ ਝੂਠ ਹੋਵੇਗਾ, ਉਥੇ ਹਰ ਗੱਲ ਦੀ ਬੁਨਿਆਦ ਪਾਪ ਹੀ ਹੋਵੇਗੀ, ਜਿਥੇ ਲੋਭ ਹੋਵੇਗਾ, ਉਥੇ ਕਾਲ ਨਿਸ਼ਚਿਤ ਹੈ, ਫਿਰ ਜਿਥੇ ਉਹ ਆਪ ਹੋਵੇਗਾ ਤਾਂ ਉਥੇ ਖਿਮਾ ਹੋਵੇਗੀ ਹੀ।

ਸੋ ਕਬੀਰ ਸਾਹਿਬ ਦੇ ਫੁਰਮਾਨ ਅਨੁਸਾਰ -

ਕਬੀਰ ਜਹਾ ਗਿਆਨੁ ਤਹ ਧਰਮੁ ਹੈ, ਜਹਾ ਝੂਠੁ ਤਹ ਪਾਪੁ ॥<br>
ਜਹਾ ਲੋਭੁ ਤਹ ਕਾਲੁ ਹੈ, ਜਹਾ ਖਿਮਾ ਤਹ ਆਪਿ ॥

*ਹਰਵਿੰਦਰ ਕੌਰ*<br>
*ਮੰਡੀ (ਪੰਡੋਹ)*

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

## ਗਿਆਨ ਭੰਡਾਰ

1. ਦੁਨੀਆਂ ਦੀ ਪਹਿਲੀ ਮਹਿਲਾ ਪ੍ਰਧਾਨ ਮੰਤਰੀ ਕੌਣ ਸੀ ?
2. ਸਭ ਤੋਂ ਪਹਿਲਾਂ ਮਾਊਂਟ ਐਵਰੇਸਟ ਤੇ ਕੌਣ ਚੜ੍ਹਿਆ ?
3. ਦੁਨੀਆਂ ਦਾ ਸਭ ਤੋਂ ਪਹਿਲਾਂ ਪੁਲਾੜ-ਯਾਤਰੀ ਕੌਣ ਸੀ ?
4. ਪੁਲਾੜ ਦੀ ਯਾਤਰਾ ਕਰਨ ਵਾਲੀ ਪਹਿਲੀ ਮਹਿਲਾ ਦਾ ਨਾਂ ਦੱਸੋ ?
5. ਸੰਸਾਰ ਦੇ ਪਹਿਲੇ ਟੈਸਟ-ਟਿਊਬ ਬੱਚੇ ਦਾ ਨਾਂ ਕੀ ਸੀ ?
6. ਪਹਿਲਾ ਚੀਨ ਪਹੁੰਚਣ ਵਾਲਾ ਯੂਰਪੀਅਨ ਕੌਣ ਸੀ ?
7. ਪੂਰੀ ਦੁਨੀਆਂ ਦੀ ਯਾਤਰਾ ਕਰਨ ਵਾਲਾ ਪਹਿਲਾ ਯਾਤਰੀ ਕੌਣ ਸੀ ?
8. ਸੰਸਾਰ ਦੀ ਪਹਿਲੀ ਮਹਿਲਾ ਰਾਸ਼ਟਰਪਤੀ ਕੌਣ ਸੀ ?
9. ਦੁਨੀਆਂ ਦੀ ਪਹਿਲੀ ਮਹਿਲਾ ਡਾਕਟਰ ਦਾ ਨਾਂ ਕੀ ਸੀ ?
10. ਪੁਲਾੜ ਵਿਚ ਪਹੁੰਚਣ ਵਾਲਾ ਪਹਿਲਾ ਪਸ਼ੂ ਕਿਹੜਾ ਸੀ ?
11. ਔਰਤਾਂ ਵਿਚੋਂ ਸਭ ਤੋਂ ਪਹਿਲਾਂ ਮਾਊਂਟ ਐਵਰੇਸਟ ਤੇ ਚੜ੍ਹਨ ਵਾਲੀ ਔਰਤ ਦਾ ਨਾਂ ਦੱਸੋ ?

ਉੱਤਰ :

(1) ਸ੍ਰੀ ਮਾਓ ਭੰਡਾਰਨਾਇਕੇ (ਸ੍ਰੀ ਲੰਕਾ) (2) ਤੇਨਸਿੰਗ ਅਤੇ ਐਡਮੰਡ ਹਿਲੇਰੀ। (3) ਯੂਰੀ ਗੈਗਰਿਨ (4) ਵਲੈਨਟੀਨਾ ਤਰਿਸਕੋਵਾ (ਰੂਸ) (5) ਲੁਈਸਜਾਏ ਬਰਾਊਨ (6) ਮਾਰਕੋ ਪੋਲੋ (7) ਫਰਡੀਨੈਂਡ ਮੈਗਲਨ (8) ਮੇਰੀਨਾ ਐਸਟੀਨਾ (9) ਕਲਾਰਾ ਸਵੈਨ (10) ਕੁੱਤੀ, ਨਾਂ ਲੈਕਾ (11) ਜਾਨਕੋ ਤਬਈ।

*ਸੁਖਦੇਵ ਸਿੰਘ ਕਲਸੀ*<br>
*ਲੁਧਿਆਣਾ*

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

# ਔਰਤਾਂ ਦਾ ਗਹਿਣਾ

**ਔਰਤ** - ਸੁੰਦਰਤਾ, ਸਬਰ ਸੰਤੋਖ, ਨਿਮਰਤਾ, ਸ਼ਕਤੀ, ਮਿਠਾਸ ਅਤੇ ਪਿਆਰ ਦੀ ਪ੍ਰਤੀਕ ਹੈ । ਔਰਤ ਨੇ ਹਰ ਖਿਤੇ ਵਿਚ ਦੀ ਵਿਚਰਨਾ ਹੁੰਦਾ ਹੈ । ਇਸ ਲਈ ਖਾਣ-ਪੀਣ, ਬੋਲਚਾਲ, ਤੁਰਨ-ਫਿਰਨ ਵਿਚ ਅਤੇ ਦੂਸਰਿਆਂ ਨਾਲ ਵਿਉਹਾਰ ਕਰਨ ਵਿਚ ਸਿਦਕ-ਭਰੋਸੇ ਦੀ ਲੋੜ ਬਹੁਤ ਹੀ ਜ਼ਰੂਰੀ ਹੈ । ਸਿਦਕ-ਭਰੋਸਾ ਔਰਤਾਂ ਦਾ ਗਹਿਣਾ ਹੈ । ਔਰਤ ਬੇਸ਼ਕ ਸੁੰਦਰ ਵੀ ਹੋਵੇ, ਜੇਕਰ ਉਸ ਵਿਚ ਸਿਦਕ ਭਰੋਸਾ ਜਾਂ ਸੰਜਮ ਦੀ ਭਾਵਨਾ ਨਹੀਂ ਤਾਂ ਉਸਦੀ ਸੁੰਦਰਤਾ ਇਕ ਗ੍ਰਹਿਣੀ ਹੀ ਸਿਧ ਹੋਵੇਗੀ। ਸਿਦਕ ਤੋਂ ਹੀ ਬਾਕੀ ਗੁਣਾ ਦੀ ਉਪਜ ਹੁੰਦੀ ਹੈ । ਜਿਸ ਔਰਤ ਵਿਚ ਸਿਦਕ ਦਾ ਗੁਣ ਨਹੀਂ ਹੁੰਦਾ ਉਸਦੇ ਪਰਿਵਾਰ ਦੀ ਨੀਂਹ ਵੀ ਕਮਜ਼ੋਰ ਹੀ ਹੋਵੇਗੀ ।

ਪੁਰਾਣੇ ਸਮੇਂ ਦੀ ਘਟਨਾ ਬਜ਼ੁਰਗਾਂ ਤੋਂ ਸੁਣਿਆ ਕਰਦੇ ਹਾਂ ਕਿ ਇਕ ਪਿੰਡ ਵਿਚ ਇਕ ਔਰਤ ਵਿਧਵਾ ਰਹਿੰਦੀ ਸੀ । ਜੋ ਕਿ ਹਰ ਕੰਮ ਕਰਨ ਵਿਚ ਪੈਸੇ ਦੀ ਬਚਤ ਕਰਿਆ ਕਰਦੀ ਸੀ - ਪਰਿਵਾਰਕ ਗੁਜ਼ਾਰਾ ਦੁਧ-ਘਿਉ ਵੇਚ ਕੇ ਹੀ ਕਰਿਆ ਕਰਦੀ ਸੀ । ਦੁਧ-ਘਿਉ ਵਿਕਰੀ ਕਰ ਘਰ ਦਾ ਖਰਚਾ ਕਰ ਉਸ ਵਿਚੋਂ ਕੁਝ ਕੁ ਪੈਸੇ ਰੋਜ਼ਾਨਾ ਹੀ ਬਚਾ ਕੇ ਔਖੇ ਸਮੇਂ ਲਈ ਰੱਖਿਆ ਕਰਦੀ ਸੀ । ਪੈਸਿਆਂ ਦੇ ਨਾਲ-ਨਾਲ ਹੀ ਘਿਉ ਦੇ ਪੀਪੇ ਵੀ ਕਈ ਜਮਾਂ ਕਰ ਲਏ । ਇਹ ਸਭ ਕੁਝ ਉਹ ਆਪਣੇ ਸੰਜਮ-ਸਿਦਕ ਭਰਪੂਰ ਗੁਣਾ ਕਾਰਨ ਹੀ ਕਰ ਸਕੀ ।

ਇਕ ਵਾਰ ਉਸ ਔਰਤ ਨੂੰ ਪਰਿਵਾਰ ਸਮੇਤ ਕਿਸੇ ਰਿਸ਼ਤੇਦਾਰੀ ਦੇ ਪ੍ਰੋਗਰਾਮ ਵਿਚ ਜਾਣਾ ਪਿਆ ਅਤੇ ਇਕੱਠਾ ਕੀਤਾ ਹੋਇਆ ਘਿਉ ਗਵਾਂਢਣ ਦੇ ਰਖ ਗਈ ਅਤੇ ਵਾਪਿਸ ਆਕੇ ਜਦੋਂ ਮੰਗਿਆ ਤਾਂ ਉਹ ਗਵਾਂਢਣ ਸਾਫ ਮੁੱਕਰ ਗਈ ਕਿ ਮੈਨੂੰ ਤਾਂ ਕੋਈ ਘਿਉ ਨਹੀਂ ਦਿੱਤਾ ਇਹ ਘਿਉ ਤਾਂ ਮੈਂ ਆਪ ਜੋੜਿਆ ਹੈ । ਝਗੜਾ ਵਧਦਾ ਹੋਇਆ ਰਾਜੇ ਕੋਲ ਜਾ ਅਪੜਿਆ । ਰਾਜੇ ਨੇ ਦੋਨਾਂ ਔਰਤਾਂ ਦੀ ਪ੍ਰੀਖਿਆ ਕੀਤੀ । ਦੋਨਾਂ ਨੂੰ ਇਕ-ਇਕ ਕਟੋਰਾ ਪਾਣੀ ਦਾ ਦਿਤਾ ਅਤੇ ਦੋਨੋਂ ਔਰਤਾਂ ਨੂੰ ਕਿਹਾ ਕਿ ਇਸੇ ਪਾਣੀ ਵਿਚੋਂ ਹੀ ਮੂੰਹ ਅਤੇ ਹੱਥ-ਪੈਰ ਧੋ ਕੇ ਆਉ । ਸੰਜਮ, ਸਿਦਕ ਭਰੋਸੇ ਵਾਲੀ ਔਰਤ ਉਸੇ ਪਾਣੀ ਵਿਚ ਹੀ ਮੂੰਹ, ਹੱਥ-ਪੈਰ ਧੋ ਕੇ ਕੁਝ ਕੁ ਪਾਣੀ ਵੀ ਬਚਾ ਕੇ ਲੈ ਆਈ - ਦੂਜੀ ਔਰਤ ਨੇ ਪਾਣੀ ਨੂੰ ਬੇ ਪਰਵਾਹੀ ਨਾਲ ਵਰਤਿਆ ਅਤੇ ਕੇਵਲ ਮੂੰਹ ਹੀ ਧੋ ਕੇ ਹੱਥ ਪੈਰ ਧੋਣ ਲਈ ਹੋਰ ਪਾਣੀ ਦੀ ਮੰਗ ਰੱਖੀ । ਇਹ ਵੇਖ ਰਾਜੇ ਨੇ ਉਸਨੂੰ ਡਾਂਟ ਪਾ ਕੇ ਸਜ਼ਾ ਵੀ ਸੁਣਾਈ ਅਤੇ ਸਿਦਕ ਭਰੋਸੇ ਵਾਲੀ ਔਰਤ ਨੂੰ ਉਸਦਾ ਘਿਉ ਵਾਪਿਸ ਦਿੱਤਾ ਅਤੇ ਨਾਲ ਹੀ ਉਸਨੂੰ ਆਪਣੇ ਖਜਾਨੇ ਵਿਚੋਂ ਇਨਾਮ ਵੀ ਦਿੱਤਾ । ਬੱਚਤ ਕਰਨ ਵਾਲੇ ਹਰ ਖੇਤਰ ਵਿਚ ਹੀ ਆਪਣੇ ਭਲੇ ਲਈ ਕੁਝ ਕਰ ਲੈਂਦੇ ਹਨ ।

ਇਥੇ ਹੀ ਬਸ ਨਹੀਂ ਜਾਨਵਰ ਵੀ ਸਰਫਾ ਕਰਦੇ ਹਨ । ਕੀੜੀਆਂ, ਪੰਛੀ ਵੀ ਸਰਦੀਆਂ ਲਈ ਆਪਣੀਆਂ ਖੁਡਾਂ ਅਤੇ ਆਹਲਣਿਆਂ ਵਿਚ ਭੋਜਨ ਇਕੱਠਾ ਕਰ ਲੈਂਦੇ ਹਨ ।

ਸੰਜਮ-ਸਿਦਕ ਭਰੋਸੇ ਵਾਲੀ ਔਰਤ ਕੇਵਲ ਆਪਣੇ ਘਰ ਜਾਂ ਪਰਿਵਾਰ ਦੀ ਹੀ ਸੰਭਾਲ ਨਹੀਂ ਕਰਦੀ ਬਲਕਿ ਉਹ ਇਕ ਸੋਹਣੇ ਸਮਾਜ ਅਤੇ ਆਪਣੇ ਚੰਗੇ ਰਾਸ਼ਟਰ ਦੀ ਵੀ ਰਚਨਾ ਕਰਦੀ ਹੈ ।

ਸਿਦਕ ਭਰੋਸਾ, ਸੰਜਮ ਅਜਿਹੀ ਔਰਤ ਕੋਈ ਵੀ ਗੱਲ ਕਰਨ ਤੋਂ ਪਹਿਲਾਂ ਉਸਨੂੰ ਵਿਚਾਰਦੀ ਹੈ । ਫਾਲਤੂ ਗੱਲ ਕਰਨ ਤੋਂ ਵੀ ਪ੍ਰਹੇਜ ਕਰਦੀ ਹੈ । ਕਿਸੇ ਦੀ ਚੁਗਲੀ ਨਹੀਂ ਕਰਦੀ । ਨਿੰਦਾ ਨਹੀਂ ਕਰਦੀ ' ਚੰਗੀ ਗੱਲਬਾਤ ਦੇ ਕਾਰਨ ਹੀ ਉਹ ਆਪਣੇ ਪਰਿਵਾਰ ਨੂੰ ਵੀ ਸਿੱਖਿਆ ਦੇ ਚੰਗੇ ਗੁਣਾਂ ਦੇ ਧਾਰਨੀ ਬਣਾਉਂਦੀ ਹੈ ਅਤੇ ਅਪਣੇ ਸਤਿਗੁਰੂ ਤੇ ਸਿਦਕ ਭਰੋਸਾ ਰਖਦੀ ਹੋਈ, ਗੁਰ-ਉਪਦੇਸ਼ਾਂ ਤੇ ਚਲਦੀ ਹੋਈ ਸਵੇਰੇ ਅੰਮ੍ਰਿਤ ਵੇਲੇ ਉਠ ਸਣੇ ਕੇਸੀ ਇਸ਼ਨਾਨ ਕਰ ਗੁਰਬਾਣੀ ਪੜ੍ਹਦੀ ਹੈ ਤੇ ਨਾਮ ਜਪਦੀ ਹੋਈ ਰੋਟੀ ਪਕਾਉਂਦੀ ਹੈ, ਸਫਾਈਆਂ ਕਰਦੀ ਹੈ, ਸਿਲਾਈ ਕਰਦੀ ਹੈ ਅਤੇ ਆਪਣੇ ਬਚਿਆਂ ਨੂੰ ਗੁਰ-ਚਰਨਾਂ ਨਾਲ ਜੋੜਦੀ ਹੈ ।

ਸੰਯਮ ਰੱਖਣ ਵਾਲੀਆਂ ਔਰਤਾਂ ਸਦਾਚਾਰਕ ਵੀ ਹੁੰਦੀਆਂ ਹਨ । ਨਾ ਕਿ ਵਾਧੂ ਖਾਣਾ ਪੀਣਾ, ਨਾ ਜਿਆਦਾ ਬੋਲਣਾ ਅਤੇ ਢੰਗ ਨਾਲ ਪਹਿਨਣਾ । ਉਹ ਉਚਾ ਸੁੱਚਾ ਸਦਾ ਚਾਰਕ ਜੀਵਨ ਬਿਤਾਉਂਦੀ ਹੈ । ਉਸਦਾ ਮਨ ਪਰਾਈ ਚੋਪੜੀ ਵੇਖਕੇ ਤਰਸਦਾ ਨਹੀਂ, ਉਹ ਆਪਣੇ ਘਰ ਦੀ ਆਮਦਨ ਮੁਤਾਬਿਕ ਹੀ ਖਰਚ ਕਰਨ ਦੀ ਕੋਸ਼ਿਸ਼ ਕਰਦੀ ਹੈ । ਕਈ ਔਰਤਾਂ

ਕੋਲ ਢੇਰ ਸਾਰੇ ਅਣਗਿਣਤ ਹੀ ਸੂਟ-ਕੱਪੜੇ ਹੋਣਗੇ, ਪਰ ਉਨ੍ਹਾਂ ਕੋਲ ਉਨ੍ਹਾਂ ਨੂੰ ਰੱਖਣ ਦਾ ਢੰਗ ਨਹੀਂ ਹੋਵੇਗਾ । ਨਾ ਹੀ ਢੰਗ ਨਾਲ ਪਾਉਣ ਦੀ ਜਾਚ ਹੋਵੇਗੀ । ਪਰ ਸੰਯਮ ਵਾਲੀ ਔਰਤ ਕੋਲ ਕੇਵਲ ਚਾਰ-ਪੰਜ ਸੂਟ ਹੀ ਹੋਣਗੇ ਅਤੇ ਉਨ੍ਹਾਂ ਨੂੰ ਵਧੀਆ ਢੰਗ ਨਾਲ ਰੱਖਣ-ਹੰਢਾਉਣ ਦੀ ਜਾਚ ਹੁੰਦੀ ਹੈ ।

ਇਸ ਵਾਰ ਤਾਂ ਮੰਡੀ ਵਿਖੇ ਹੋਏ ਸੰਮੇਲਨ ਦੌਰਾਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਵੀ ਆਪਣੇ ਪਵਿੱਤਰ ਉਪਦੇਸ਼ ਵਿਚ ਇਹ ਹੁਕਮ ਕੀਤਾ ਹੈ ਕਿ ਕਿਸੇ ਵੀ ਨਾਮਧਾਰੀ ਬੀਬੀ ਕੋਲ ਚਾਰ ਪੰਜ ਸੂਟਾਂ ਤੋਂ ਵੱਧ ਸੂਟ ਨਹੀਂ ਹੋਣੇ ਚਾਹੀਦੇ । ਜੇ ਕਿਸੇ ਕੋਲ ਵੱਧ ਸੂਟ ਹੋਣ ਤਾਂ ਉਹ ਕਿਸੇ ਗਰੀਬ ਪਰਿਵਾਰ ਨੂੰ ਦੇ ਦਿਉ ਸੋ ਜੇਕਰ ਇਹ ਹੁਕਮ ਸ੍ਰੀ ਸਤਿਗੁਰੂ ਜੀ ਦਾ ਹਰ ਨਾਮਧਾਰੀ ਮੰਨਕੇ ਚਲੇ ਤਾਂ ਕੋਈ ਵੀ ਨੰਗਾ-ਭੁਖਾ ਨਾ ਰਹੇ ।

ਸੰਯਮ-ਧਾਰੀ ਔਰਤ ਆਪ ਵੀ ਖੁਸ਼ ਰਹਿੰਦੀ ਹੈ ਅਤੇ ਦੂਸਰਿਆ ਵਿਚ ਵੀ ਖੁਸ਼ੀਆਂ ਵੰਡਦੀ ਹੈ । ਉਨ੍ਹਾਂ ਔਰਤਾਂ ਦਾ ਪੰਜਾ ਵੈਰੀਆਂ - ਕਾਮ, ਕ੍ਰੋਧ, ਲੋਭ, ਮੋਹ ਅਤੇ ਹੰਕਾਰ ਤੇ ਵੀ ਸਯਮ ਹੁੰਦਾ ਹੈ ।

ਜਿਹੜੀਆਂ ਔਰਤਾਂ ਦਾ ਕ੍ਰੋਧ ਤੇ ਸੰਯਮ ਨਹੀਂ ਹੁੰਦਾ ਉਹ ਬਿਨਾ ਦੇਖੇ ਜਾਚੇ, ਸੋਚੇ-ਸਮਝੇ ਆਪਣੇ ਤੋਂ ਵਡਿਆਂ ਨਾਲ ਗਲਤ ਬੋਲ ਬੋਲਣਗੀਆਂ । ਜ਼ੁਬਾਨ ਤੋਂ ਮਾੜੇ ਬੋਲ ਬੋਲਿਆਂ-ਤਲਵਾਰ ਦੇ ਫੱਟ ਨਾਲੋਂ ਵੀ ਵੱਧ ਤਕਲੀਫ ਦਿੰਦੇ ਹਨ। ਸੰਯਮੀ ਔਰਤ ਸਦਾ ਨਾਪ ਤੋਲਕੇ ਬੋਲਦੀ ਹੈ । ਫਿਰ ਦੇਖਣ ਵਿਚ ਆਉਂਦਾ ਹੈ ਕਿ ਕਈ ਔਰਤਾਂ ਲੋਭ ਮੋਹ ਦੇ ਜਾਲ ਵਿਚ ਫੱਸ ਕੇ ਖਾਣ-ਪੀਣ, ਪਹਿਨਣ ਪ੍ਰਤੀ ਧਿਆਨ ਦੇਕੇ, ਆਪਣੀ ਇੱਜਤ ਵੀ ਗੁਆ ਲੈਂਦੀਆਂ ਹਨ । ਕਈ ਮਰਦ-ਔਰਤਾਂ ਦੀਆਂ ਇਨ੍ਹਾਂ ਕਮਜੋਰੀਆਂ ਦਾ ਫਾਇਦਾ ਉਠਾ ਕੇ ਉਨ੍ਹਾਂ ਨੂੰ ਭਰਮਾ ਲੈਂਦੇ ਹਨ ਅਤੇ ਆਪਣੀ ਹਵਸ ਦਾ ਸ਼ਿਕਾਰ ਬਣਾ ਲੈਂਦੇ ਹਨ । ਪਰ ਸੰਯਮ-ਸਿਦਕ ਭਰੋਸੇ ਵਾਲੀਆਂ ਔਰਤਾਂ ਇਨ੍ਹਾਂ ਅਲਾਮਤਾਂ ਤੋਂ ਦੂਰ ਰਹਿੰਦੀਆਂ ਹਨ ।

ਹੰਕਾਰ ਵੀ ਕਈ ਔਰਤਾਂ ਵਿਚ ਸਿਰ ਚੜ੍ਹ ਬੋਲਦਾ ਹੈ । ਸੁੰਦਰਤਾ ਦੇ ਹੰਕਾਰ ਨੇ ਕੈਕੇਈ ਨੂੰ ਭੰਬਲ ਭੂਸੇ ਵਿਚ ਪਾ ਦਿੱਤਾ ਸੀ । ਇਸ ਹੰਕਾਰ ਨੇ ਹੀ ਉਸਦੇ ਪਤੀ ਨੂੰ ਖਾ ਲਿਆ, ਭਗਵਾਨ ਰਾਮ ਚੰਦਰ ਜੀ ਨੂੰ ਬਨਵਾਸ ਦੁਆਇਆ। ਪੁੱਤਰ ਮੋਹ ਦੇ ਹੰਕਾਰ ਕਾਰਨ ਹੀ - ਭਰਤ ਵੀ ਆਪਣੀ ਮਾਤਾ ਕੇਕਈ ਤੋਂ ਨਫਰਤ ਕਰਨ ਲੱਗ ਪਿਆ ।

ਬੇ ਸੰਯਮੀ ਸਿਦਕੀ - ਬੇ-ਸਬਰੀ ਔਰਤ ਪਰਿਵਾਰ ਦੀ ਪਾਲਣਾ ਨਹੀਂ ਕਰ ਸਕਦੀ । ਸਮਾਜ ਵਿਚ ਬੁਰਾ ਅਖਵਾਉਂਦੀ ਹੈ । ਆਪਣੀ ਕੌਮ ਤੇ ਕਾਲਾ ਧੱਬਾ ਹੁੰਦੀ ਹੈ ਅਤੇ ਸੰਯਮੀ, ਸਿਦਕ-ਭਰੋਸੇ ਵਾਲੀਆਂ ਔਰਤਾਂ ਆਪਣੇ ਵਧੀਆਂ ਸੁਭਾਅ ਕਾਰਨ ਆਪਣੀ ਵਧੀਆਂ ਜੀਵਨ ਜਿਉਂਦੀਆਂ ਹਨ । ਗੁਰੂ ਹੁਕਮਾਂ ਅਨੁਸਾਰ ਚਲਕੇ ਦੂਸਰਿਆਂ ਨੂੰ ਵੀ ਫੁਲਾਂ ਦੀ ਮਹਿਕ ਦਾ ਖੇੜਾ ਵੰਡਦੀਆਂ ਹਨ ਅਤੇ ਸਤਿਗੁਰਾਂ ਦੀਆਂ ਖੁਸ਼ੀਆਂ ਹਾਸਲ ਕਰ ਆਪਣਾ ਲੋਕ ਅਤੇ ਪ੍ਰਲੋਕ ਸੁਧਾਰ ਲੈਂਦੀਆਂ ਹਨ।

*ਸਵਿੰਦਰ ਸਿੰਘ ਨਾਮਧਾਰੀ*
*ਲੁਧਿਆਣਾ*

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

# ਦੋਸਤੀ

1. ਮਿੱਤਰਤਾ ਵਿਚ ਕਦੇ ਵੀ ਅਮੀਰੀ ਗਰੀਬੀ ਕਾਇਮ ਨਹੀਂ ਰੱਖਣੀ ਚਾਹੀਦੀ ।
2. ਮਿੱਤਰਤਾ ਨੂੰ ਕਦੇ ਵੀ ਤੋਹਫੇ ਦੇ ਕੇ ਕਾਇਮ ਨਾ ਰੱਖੋ ਕਿਉਂਕਿ ਉਦੋਂ ਇਹ ਮਿੱਤਰਤਾ ਟੁੱਟ ਜਾਂਦੀ ਹੈ ਜਦੋਂ ਤੋਹਫੇ ਦੇਣੇ ਬੰਦ ਹੋ ਜਾਂਦੇ ਹਨ ।
3. ਸੱਚੇ ਮਿੱਤਰ ਦੀ ਪਹਿਚਾਣ ਕਰਨੀ ਬੜੀ ਮੁਸ਼ਕਿਲ ਹੈ ।
4. ਦੋਸਤ ਦੀ ਦੋਸਤੀ ਦੀ ਕਦਰ ਕਰੋ ਪਹਿਰਾਵੇ ਦੀ ਨਹੀਂ ।
5. ਦੁਸ਼ਮਣ ਦੀ ਦੁਸ਼ਮਣੀ ਦਾ ਇੰਨਾ ਦੁੱਖ ਨਹੀਂ ਹੁੰਦਾ ਜਿੰਨਾ ਦੁਖ ਦੋਸਤ ਦੀ ਬੇਵਫਾਈ ਦਾ ਹੁੰਦਾ ਹੈ ।

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

# ਵਿਸ਼ਵ ਨਾਮਧਾਰੀ ਵਿਦਿਅਕ ਜਥੇ ਦੇ ਸੰਮੇਲਨਾਂ ਦੀ ਮਹੱਤਤਾ

ਅੱਜ ਤੋਂ 37 ਸਾਲ ਪਹਿਲਾਂ ਇਕ ਸਤੰਬਰ 1962 ਵਿਚ ਪੜ੍ਹੇ ਲਿਖੇ ਨੌਜਵਾਨਾਂ ਅਤੇ ਹੋਰ ਪਤਵੰਤੇ ਸੱਜਣਾਂ ਦੀ ਸ੍ਰੀ ਭੈਣੀ ਸਾਹਿਬ ਵਿਖੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਛਤਰ-ਛਾਇਆ ਹੇਠ ਇਕ ਅਹਿਮ ਇਕੱਤਰਤਾ ਹੋਈ ਜਿਸ ਵਿਚ ਵਿਚਾਰ ਦਾ ਮੁੱਖ ਮੁੱਦਾ ਸੀ ਨਾਮਧਾਰੀ ਪੜ੍ਹੇ ਲਿਖੇ ਨੌਜਵਾਨਾਂ ਨੂੰ ਸੰਗਠਿਤ ਕਰਨਾ । ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਜਿਨ੍ਹਾਂ ਨੂੰ ਨੌਜਵਾਨਾਂ ਨਾਲ ਅਥਾਂਹ ਨਿੱਘਾ ਪ੍ਰੇਮ ਤੇ ਹਮਦਰਦੀ ਹੈ ਚਾਹੁੰਦੇ ਹਨ ਕਿ ਨਾਮਧਾਰੀ ਉਚੇ-ਸੁੱਚੇ ਆਚਰਣ ਦੇ ਮਾਲਕ ਹੋਣ । ਉਹ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਚਲਾਏ ਹੋਏ ਮਿਸ਼ਨ ਤੇ ਚੱਲ ਕੇ ਅਸਲੀ ਜੀਵਨ ਜੀਉਣ ਉਹ ਜਿੱਥੇ ਵੀ ਹੋਣ ਉਹਨਾਂ ਤੋਂ ਇਕ ਉਚੇ ਤੇ ਸੱਚੇ ਗੁਣਾਂ ਦੇ ਮਾਲਕ ਪੂਰੇ ਨਾਮਧਾਰੀ ਦੀ ਸੁਗੰਧੀ ਆਵੇ ਤੇ ਉਹਨਾਂ ਅਸੂਲਾਂ ਦੀ ਵਰਤੋਂ ਕਰਦਿਆਂ ਹੋਇਆਂ ਉਹ ਦੂਜਿਆਂ ਨੂੰ ਸੁਚੱਜੇ ਤੇ ਵਿਗਿਆਨਕ ਢੰਗ ਨਾਲ ਜਾਣੂ ਤੇ ਪ੍ਰਭਾਵਤ ਕਰ ਸਕਣ । ਸੋ ਇਸ ਮਨੋਕਾਮਨਾਂ ਨੂੰ ਅਮਲੀ ਜਾਮਾਂ ਪਹਿਨਾ ਕੇ ਇਸ ਸੰਗਠਨ ਦਾ ਨਾਮ "ਨਾਮਧਾਰੀ ਵਿਦਿਅਕ ਜਥਾ" ਰੱਖ ਦਿੱਤਾ। ਅਤੇ ਫਿਰ ਜੂਨ 1965 ਵਿਚ ਇਕ ਹਫਤਾ ਪੂਰੇ ਦਾ ਪੂਰਾ ਸ੍ਰੀ ਸਤਿਗੁਰੂ ਜੀ ਨੇ ਨੌਜਵਾਨਾਂ ਲਈ ਰਾਖਵਾਂ ਕਰ ਲਿਆ ਅਤੇ ਇਸ ਸੱਤ ਦਿਨਾਂ ਪ੍ਰੋਗਰਾਮ ਨੂੰ ਵਿਦਿਅਕ ਸੰਮੇਲਨ ਦਾ ਨਾਮ ਦਿੱਤਾ ਗਿਆ । ਇਸ ਸੰਮੇਲਨ ਵਿਚ ਵੱਖੋ ਵੱਖ ਸ਼ਹਿਰਾਂ ਤੋਂ ਆਏ ਨੌਜਵਾਨਾਂ ਦੀਆਂ ਕਮੇਟੀਆਂ ਸਥਾਪਤ ਕਰ ਅਹੁਦੇਦਾਰ ਨੀਯਤ ਕਰ ਦਿਤੇ । ਕੇਂਦਰੀ ਵਿਦਿਅਕ ਜਥੇ ਦੇ ਪ੍ਰਧਾਨ ਮਾਸਟਰ ਨਿਹਾਲ ਸਿੰਘ ਜੀ ਬਣੇ ਅਤੇ ਇਸ ਤਰ੍ਹਾਂ ਇਸ ਸੰਸਥਾ ਨੂੰ ਚਲਾਣ ਲਈ ਸ੍ਰੀ ਸਤਿਗੁਰੂ ਜੀ ਨੇ ਅਥਾਹ ਪ੍ਰੇਮ, ਪਿਆਰ ਬਖਸ਼ਿਆ । ਹਰ ਸਾਲ ਇਸ ਤਰਾਂ ਦੇ ਸੰਮੇਲਨ ਵੱਖ ਵੱਖ ਥਾਵਾਂ ਤੇ ਹੁੰਦੇ ਰਹੇ । ਕੇਂਦਰ ਵਿਚਲੀ ਪ੍ਰਧਾਨਗੀ ਮਾਸਟਰ ਅਜੀਤ ਸਿੰਘ ਦੋਆਬਾ, ਸੰਤ ਪ੍ਰੀਤਮ ਸਿੰਘ ਜੰਮੂ, ਸੰਤ ਜਗਦੀਸ਼ ਸਿੰਘ ਵਰਿਆਮ, ਸੰਤ ਦਲੀਪ ਸਿੰਘ ਲੁਧਿਆਣਾ ਨੇ ਸਮੇਂ-ਸਮੇਂ ਤੇ ਕੀਤੀ ਜਿਨਾਂ ਦੀ ਮਿਹਨਤ ਸਦਕਾ ਇਹ ਨਾਮਧਾਰੀ ਵਿਦਿਅਕ ਜਥਾ ਆਪਣੇ ਨਿਸ਼ਾਨੇ ਦੀ ਪੂਰਤੀ ਵੱਲ ਵਧਦਾ ਗਿਆ ਅਤੇ ਇਹ ਨਾਮਧਾਰੀ ਵਿਦਿਅਕ ਜਥੇ ਤੋਂ ਸਰਬ-ਹਿੰਦ ਨਾਮਧਾਰੀ ਵਿਦਿਅਕ ਜਥਾ ਅਤੇ ਹੁਣ ਵਿਸ਼ਵ ਨਾਮਧਾਰੀ ਵਿਦਿਅਕ ਜਥਾ ਹੋ ਗਿਆ । ਹੁਣ ਇਸ ਜਥੇ ਦੀ ਸੇਵਾ ਸੰਤ ਗੁਰਮੁਖ ਸਿੰਘ ਨਾਮਧਾਰੀ (ਲੁਧਿਆਣਾ) ਨੂੰ ਮਿਲੀ ਹੋਈ ਹੈ । ਸ੍ਰੀ ਸਤਿਗੁਰੂ ਜੀ ਦੀ ਰਹਿਨੁਮਾਈ ਅਤੇ ਜਥੇ ਦੇ ਵੱਖ-ਵੱਖ ਸਮੇਂ ਸੁਯੋਗ ਪ੍ਰਬੰਧਕਾਂ ਵਲੋਂ ਦਿੱਤੀ ਅਗਵਾਈ ਸਦਕਾ ਅੱਜ ਵਿਦਿਅਕ ਜਥਾ ਇਕ ਖੁਦ ਮੁਖਤਿਆਰ ਅਦਾਰਾ ਹੈ ਜਿਸ ਦਾ ਫੈਲਾਅ ਅੰਤਰ-ਰਾਸ਼ਟਰੀ ਪੱਧਰ ਤੱਕ ਹੋ ਚੁੱਕਾ ਹੈ।



ਸੰਮੇਲਨਾਂ ਦੀ ਮਹੱਤਤਾ :-

ਵਿਦਿਅਕ ਸੰਮੇਲਨ ਹੋਣੇ ਅਤਿ ਜ਼ਰੂਰੀ ਹਨ ਕਿਉਂ ਜੁ ਅੱਜ ਦੇ ਨੌਜਵਾਨਾਂ ਨੂੰ ਆਪਣੀ ਪੜ੍ਹਾਈ, ਕਾਰੋਬਾਰ, ਨੌਕਰੀ ਆਦਿ ਵਿਚੋਂ ਹੋਰ ਕਿਸੇ ਤਰਾਂ ਨਾਲ ਵਕਤ ਕੱਢਣਾ ਬਹੁਤ ਮੁਸ਼ਕਿਲ ਹੈ । ਇਹੀ ਕੁਝ ਦਿਨ ਹੁੰਦੇ ਹਨ ਜਿਸ ਸਦਕਾ ਉਹ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਨਾਲ ਵੱਧ ਤੋਂ ਵੱਧ ਸਮਾਂ ਬਿਤਾ ਸਕਦੇ ਹਨ । ਇਸੇ ਸਮੇਂ ਵਿਚ ਉਹ ਆਪਣੇ ਇਤਿਹਾਸ ਬਾਰੇ, ਆਪਣੇ ਵਿਰਸੇ ਬਾਰੇ ਜਾਣਕਾਰੀ ਪ੍ਰਾਪਤ ਕਰ ਸਕਦਾ ਹੈ । ਫਿਰ ਸੰਮੇਲਨਾਂ ਵਿਚ ਨਾਮ-ਸਿਮਰਨ ਕਰਨ ਦੀ ਵਿਧੀ, ਆਪਣੇ ਇਤਿਹਾਸ ਬਾਰੇ ਜਾਣੂ ਕਰਵਾਉਂਦੇ ਪ੍ਰੋਗਰਾਮ - ਕੁਇਜ਼ ਅਤੇ ਇਤਿਹਾਸਕ ਲਿਖਤੀ ਪ੍ਰਤੀਯੋਗਤਾ, ਆਤਮਾ ਦੀ ਖੁਰਾਕ ਸੰਗੀਤ ਪ੍ਰਤੀਯੋਗਤਾ, ਗੁਰਬਾਣੀ ਕੰਠ ਕਰਵਾਉਣ ਹਿੱਤ ਅੰਤਾਖਰੀ ਪ੍ਰਤੀਯੋਗਤਾ ਅਤੇ ਸ਼ੁਧ ਪਾਠ ਉਚਾਰਨ ਪ੍ਰਤੀਯੋਗਤਾ ਆਦਿ ਕਰਵਾਈਆਂ ਜਾਂਦੀਆਂ ਹਨ । ਇਹਨਾਂ ਸੰਮੇਲਨਾਂ ਵਿਚ ਛੋਟੇ-ਛੋਟੇ ਬੱਚਿਆਂ ਨੂੰ ਨਿਡਰ ਹੋ ਕੇ ਸਟੇਜ ਤੇ ਅਰਦਾਸ, ਰਹਿਤਨਾਮਾ ਸੁਣਾਦਿਆਂ, ਭਾਸ਼ਣ ਦੇਂਦਿਆਂ, ਹੋਰ ਕਈ ਬੱਚਿਆਂ ਤੇ ਇਨ੍ਹਾਂ ਭਾਸ਼ਣਾ ਦਾ ਚੰਗਾ ਪ੍ਰਭਾਵ ਪੈਂਦਾ ਹੈ ਅਤੇ ਉਹਨਾਂ ਦਾ ਮਨ ਵੀ ਸਟੇਜ ਤੇ ਬੋਲਣ ਤੋਂ ਨਹੀਂ ਝਿਝਕਦਾ । ਹਰ ਸ਼ਹਿਰ ਦੇ ਮੈਂਬਰਾਂ ਦੀ ਆਪਸ ਵਿਚ ਜਾਣਕਾਰੀ ਹੁੰਦੀ ਹੈ ਜੋ ਕਿ ਕਈ ਵਾਰੀ ਸਾਡੇ ਜੀਵਨ ਵਿਚ ਬਹੁਤ ਹੀ ਫਾਇਦੇਮੰਦ ਹੁੰਦੀ ਹੈ । ਅਲੱਗ ਅਲੱਗ ਥਾਵਾਂ ਤੇ ਸੰਮਲੇਨ ਹੋਣ ਨਾਲ ਸਾਨੂੰ ਇਤਿਹਾਸ ਦੀ ਕਾਫੀ ਜਾਣਕਾਰੀ ਮਿਲ ਜਾਂਦੀ ਹੈ । ਅਸੀਂ ਇਹਨਾਂ ਸੰਮਲੇਨਾਂ ਸਦਕਾ ਹੀ ਅੱਜ ਕਿਸੇ ਗੈਰ ਨਾਮਧਾਰੀ ਨੂੰ ਆਪਣੇ ਇਤਿਹਾਸ ਬਾਰੇ ਸਹੀ ਜਾਣੂ ਕਰਵਾ ਸਕਦੇ ਹਾਂ ਅਤੇ ਸਭ ਤੋਂ ਵਧੀਆ ਗੱਲ ਸ੍ਰੀ ਸਤਿਗੁਰੂ ਜੀ ਨਾਲ ਦਿਹਨੀ ਦਿਨੀ ਖੁੱਲਾ ਸਮਾਂ ਨੌਜਵਾਨਾਂ ਨੂੰ ਮਿਲ ਜਾਂਦਾ ਹੈ ।

ਫਿਰ ਅੱਜ ਬੀਬੀਆਂ ਵੀ ਕਿਸੇ ਗੱਲੋਂ ਘੱਟ ਨਹੀਂ ਉਹਨਾਂ ਨੇ ਵੀ ਬਰਾਬਰ ਆਪਣੇ ਜਥੇ (ਵਿਸ਼ਵ ਨਾਮਧਾਰੀ ਇਸਤਰੀ ਵਿਦਿਅਕ ਜਥਾ) ਵਿਚ ਰਹਿ ਕੇ ਜਿਸ ਦੇ ਹੁਣ ਵਾਲੇ ਪ੍ਰਧਾਨ ਬੀਬੀ ਸੁਖਜੀਤ ਕੌਰ, ਲੁਧਿਆਣਾ ਹਨ ਨੇ ਆਪਣੀਆਂ ਕਲਾਂ ਕ੍ਰਿਤਾਂ ਨੂੰ ਉਜਾਗਰ ਕੀਤਾ ਹੈ । ਭਾਵੇਂ ਸਾਡੇ ਘਰਾਂ ਵਿਚ ਸਿਲਾਈ ਕਟਾਈ ਦਾ ਕੰਮ ਮਾਵਾਂ ਆਪਣੀਆਂ ਧੀਆਂ ਨੂੰ ਸਿਖਾ ਦਿੰਦੀਆਂ ਹਨ ਪਰ ਸੰਮੇਲਨਾਂ ਵਿਚ ਸਿਲਾਈ ਕਟਾਈ ਦੇ ਮੁਕਾਬਲੇ ਅਤੇ ਸਿਖਲਾਈ ਕੈਂਪਾ ਰਾਹੀਂ ਲੜਕੀਆਂ ਨੂੰ ਬਹੁਤ ਫਾਇਦੇ ਹੁੰਦੇ ਹਨ ਜਿਸ ਵਿਚ ਉਹਨਾਂ ਨੂੰ ਨਾਮਧਾਰੀ ਕਾਟ ਦੇ ਵਸਤਰ ਬਨਾਉਣੇ ਸਿਖਾਏ ਜਾਂਦੇ ਹਨ । ਹਰ ਤਰਾਂ ਦੀ ਧਾਰਮਿਕ ਸਿਖਲਾਈ ਤੋਂ ਇਲਾਵਾ ਲੜਕੀਆਂ ਨੂੰ ਨਾਮਧਾਰੀ ਮਰਿਆਦਾ ਅਨੁਸਾਰ ਖਾਣਾ ਬਨਾਉਂਣ ਦੀ ਸਿਖਲਾਈ ਦੇ ਨਾਲ-ਨਾਲ ਆਪਣੇ ਘਰਾਂ ਨੂੰ ਸਜਾਉਣ ਬਾਰੇ ਵੀ ਜਾਣਕਾਰੀ ਦਿੱਤੀ ਜਾਂਦੀ ਹੈ । ਇਸ ਤਰਾਂ ਇਹਨਾਂ ਵਿਦਿਅਕ ਸੰਮੇਲਨਾਂ ਦੀ ਸਾਡੇ ਵਾਸਤੇ ਬਹੁਤ ਮਹੱਤਤਾ ਹੈ ।

ਮੈਂਬਰਾਂ ਨੂੰ ਵੀ ਚਾਹੀਦਾ ਹੈ ਕਿ ਉਹ ਇਹਨਾਂ ਸੰਮੇਲਨਾਂ ਵਿਚ ਵੱਧ ਤੋਂ ਵੱਧ ਗਿਣਤੀ ਵਿਚ ਪਹੁੰਚ ਕੇ ਉਥੇ ਦਿੱਤੀਆਂ ਸਾਰੀਆਂ ਸਿਖਿਆਵਾਂ ਨੂੰ ਆਪਣੇ ਉਤੇ ਲਾਗੂ ਕਰਨ ਅਤੇ ਆਪਣੇ ਜੀਵਨ ਨੂੰ ਇਕ ਸੁਚੱਜਾ ਜੀਵਨ ਜੀਊਣ ਦੀ ਜਾਂਚ ਸਿੱਖਣ ਜਿਸ ਨਾਲ ਅਸੀਂ ਦੂਸਰੇ ਲੋਕਾਂ ਨੂੰ ਵੀ ਪ੍ਰਭਾਵਿਤ ਕਰ ਸਕੀਏ ।

*ਬਲਵੀਰ ਸਿੰਘ ਨਾਮਧਾਰੀ*
*ਲੁਧਿਆਣਾ*

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

# ਕਰਮ ਦਾ ਪ੍ਰਭਾਵ

ਇਕ ਰਾਜੇ ਦੇ ਕਰਮਚਾਰੀ ਚੋਰਾਂ ਦੀ ਤਲਾਸ਼ ਵਿਚ ਰਿਸ਼ੀ ਮਾਂਡਵ ਦੇ ਆਸ਼ਰਮ ਵਿਚ ਚਲੇ ਗਏ, ਰਾਜੇ ਦੇ ਮਹਿਲ ਵਿਚੋਂ ਚੋਰੀ ਹੋਇਆ ਮਾਲ ਪ੍ਰਾਪਤ ਕਰ ਲਿਆ ਅਤੇ ਚੋਰਾਂ ਨੂੰ ਪਕੜ ਲਿਆ, ਪਰ ਰਿਸ਼ੀ ਮਾਂਡਵ ਨੂੰ ਇਸ ਚੋਰੀ ਦਾ ਪਤਾ ਨਹੀਂ ਸੀ । ਰਾਜ ਕਰਮਚਾਰੀਆਂ ਨੇ ਰਿਸ਼ੀ ਮਾਂਡਵ ਨੂੰ ਵੀ ਪਕੜ ਲਿਆ । ਰਾਜੇ ਦੀ ਆਗਿਆ ਅਨੁਸਾਰ ਚੋਰਾਂ ਨੂੰ ਮ੍ਰਿਤੂ ਦੰਡ ਦਿੱਤਾ ਗਿਆ । ਰਿਸ਼ੀ ਮਾਂਡਵ ਨੂੰ ਵੀ ਸੂਲੀ ਤੇ ਚੜ੍ਹਾ ਦੇਣ ਦਾ ਹੁਕਮ ਹੋਇਆ । ਦੇਵਵਸ ਰਾਜੇ ਨੂੰ ਖਿਆਲ ਆਇਆ ਕਿ ਰਿਸ਼ੀ ਮਾਂਡਵ ਤਾਂ ਚੋਰ ਨਹੀਂ ਹੈ ਉਹ ਇਕ ਰਿਸ਼ੀ ਹੈ । ਰਾਜਾ ਦੌੜਦਾ ਤਤਕਾਲ ਉਸ ਜਗਹ ਪਹੁੰਚ ਗਿਆ ਜਿਥੇ ਸੂਲੀ ਦਿੱਤੀ ਜਾਣੀ ਸੀ, ਉਹਨੂੰ ਸੂਲੀ ਤੋਂ ਉਤਾਰਿਆ ਗਿਆ ਰਾਜੇ ਨੇ ਖਿਮਾਂ ਮੰਗੀ ਰਿਸ਼ੀ ਨੇ ਰਾਜੇ ਨੂੰ ਖਿਮਾ ਕਰ ਦਿੱਤਾ ਪਰੰਤੂ ਉਹਨਾਂ ਨੇ ਯਮ ਨੂੰ ਪੁਛਿਆ ਤੂੰ ਮੈਨੂੰ ਸੂਲੀ ਤੇ ਕਿਉਂ ਚੜਾਇਆ ਤੇ ਫਿਰ ਕਿਉਂ ਸੂਲੀ ਤੋਂ ਉਤਾਰ ਦਿੱਤਾ।

ਯਮਰਾਜ ਨੇ ਕਿਹਾ ਮਹਾਰਾਜ ਤੁਸੀਂ ਬਚਪਨ ਵਿਚ ਇਕ ਟਿਡੀ ਨੂੰ ਘਾਸ ਦੀ ਨੋਕ ਨਾਲ ਛੇਦ ਦਿੱਤਾ ਸੀ, ਉਸ ਅਪਰਾਧ ਕਰਕੇ ਤੁਹਾਨੂੰ ਸੂਲੀ ਚੜਾਇਆ ਗਿਆ ਰਿਸ਼ੀ ਮਾਂਡਵ ਗੁੱਸੇ ਵਿਚ ਬੋਲੇ ਅਗਿਆਨਵਸ ਮੇਰੇ ਛੋਟੇ ਜਿਹੇ ਅਪਰਾਧ ਲਈ ਤੂੰ ਮੈਨੂੰ ਫਾਸੀ ਤੇ ਚੜਾਇਆ ਇਸ ਲਈ ਇਕ ਸੋ ਵਰਸ਼ ਮੇਰੇ ਮ੍ਰਿਤੂ ਲੋਕ ਵਿਚ ਰਹਿਕੇ ਤੂੰ ਮ੍ਰਿਤੂ ਲੋਕ ਦੇ ਦੁਖ ਭੋਗੇਂਗਾ । ਰਿਸ਼ੀ ਮਾਂਡਵ ਦੇ ਇਸ ਸਰਾਪ ਕਾਰਨ ਯਮਰਾਜ ਨੇ ਵਿਦੁਰ ਦੇ ਰੂਪ ਵਿਚ ਜਨਮ ਲਿਆ । ਸੌ ਸਾਲ ਆਯੂ ਭੋਗਕੇ ਯਮਲੋਕ ਵਿਚ ਆਕੇ ਯਮ ਬਣੇ ।

ਕਰਮ ਦਾ ਅੱਛਾ-ਬੁਰਾ ਫਲ ਜ਼ਰੂਰ ਮਿਲਦਾ ਹੈ । ਦੇਰ ਸਵੇਰ ਹੋ ਸਕਦੀ ਹੈ ਰਿਸ਼ੀ ਨੇ ਬਚਪਨ ਵਿਚ ਗਲਤੀ ਨਾਲ ਟਿੱਡੀ ਨੂੰ ਘਾਹ ਦੀ ਨੋਕ ਨਾਲ ਛੇਦ ਕੇ ਦੁਖ ਪਹੁੰਚਾਇਆ, ਇਸ ਲਈ ਉਹਨਾਂ ਨੂੰ ਸੂਲੀ ਤੇ ਚੜ੍ਹਨ ਦਾ ਦੁੱਖ ਭੋਗਣਾਂ ਪਿਆ ਦੂਸਰਿਆਂ ਨੂੰ ਦੁਖ ਦੇਕੇ ਆਪ ਸੁਖੀ ਨਹੀਂ ਹੋਇਆ ਜਾਂਦਾ । ਅਭਿਮਾਨ ਵਸ ਆਦਮੀ ਦੂਸਰਿਆਂ ਨੂੰ ਦੁੱਖ ਦਿੰਦਾ ਹੈ ਇਹ ਸਮਝਕੇ ਕਿ ਇਹ ਉਸਦਾ ਕੀ ਕਰ ਲਏਗਾ, ਪਰ ਉਸਦੀ ਹਾਲਤ ਉਸ ਗੇਂਦ ਦੇ ਵਾਂਗ ਜ਼ਰੂਰ ਹੋ ਜਾਂਦੀ ਹੈ ਜੋ ਇਕ ਵਾਰ ਉਛਲ ਤਾਂ ਜਾਂਦੀ ਹੈ ਪਰ ਦੂਸਰੇ ਪਲ ਜਮੀਨ ਤੇ ਆ ਡਿੱਗਦੀ ਹੈ । ਮਨੁੱਖ ਨੂੰ ਕੋਈ ਭੀ ਕੰਮ ਕਰਨ ਤੋਂ ਪਹਿਲਾਂ ਆਪਣੇ ਵਲ ਜ਼ਰੂਰ ਦੇਖਣਾਂ ਚਾਹੀਦਾ ਹੈ । ਇਹ ਸੋਚਣਾ ਚਾਹੀਦਾ ਹੈ ਜੋ ਅੱਜ ਉਹ ਕਿਸੇ ਦੂਸਰਿਆਂ ਲਈ ਕਰ ਰਿਹਾ ਹੈ । ਕੱਲ ਨੂੰ ਉਹ ਹੀ ਉਸ ਨਾਲ ਭੀ ਹੋ ਸਕਦਾ ਹੈ । ਦੂਸਰਿਆਂ ਦਾ ਬੁਰਾ ਕਰਨ ਤੋਂ ਪਹਿਲਾਂ ਸੌ ਵਾਰ ਸੋਚਣਾ ਚਾਹੀਦਾ ਹੈ ।

*ਸ਼ਰਨਜੀਤ ਕੌਰ*
*ਪ੍ਰਧਾਨ ਨਾਮਧਾਰੀ ਵਿਦਿਅਕ ਜੱਥਾ*

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

# ਕੁਝ ਯਾਦਾਂ

ਨਾਮਧਾਰੀ ਇਸਤਰੀ ਵਿਦਿਅਕ ਜੱਥਾ ਲੁਧਿਆਣਾ ਜੋ ਕਿ ਲਗਾਤਾਰ ਪੰਜ ਵਾਰ ਸਰਵੋਤਮ ਜੱਥਾ ਪੁਰਸਕਾਰ ਪ੍ਰਾਪਤ ਕਰ ਚੁੱਕਾ ਹੈ । ਜੇਕਰ ਅਸੀਂ ਜਰਾ ਕੁ ਗੌਰ ਨਾਲ ਇਸ ਦੀਆਂ ਸਰਗਰਮੀਆਂ ਅਤੇ ਇਸਦੇ ਮਜਬੂਤ ਇਰਾਦੇ ਦੀ ਨੀਂਹ ਵਲ ਵੇਖੀਏ ਤਾਂ ਮੇਰੇ ਮੁਤਾਬਕ ਤਾਂ ਕੀ ਸਭ ਦੀਆਂ ਨਜਰਾਂ ਵਿਚ ਬੀਬੀ ਰਜਵੰਤ ਕੌਰ (W/o ਸੰਤ ਦਲੀਪ ਸਿੰਘ ਚੇਅਰਮੈਨ ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ) ਦਾ ਨਾਮ ਪਹਿਲੀ ਕਤਾਰ ਵਿਚ ਆਉਂਦਾ ਹੈ । ਮੈਂ 1993 ਈ. ਤੋਂ ਸੰਮੇਲਨ ਵਿਚ ਭਾਗ ਲੈਣਾ ਸ਼ੁਰੂ ਕੀਤਾ । ਉਸ ਸਮੇਂ ਇਸ ਜੱਥੇ ਦੇ ਪ੍ਰਬੰਧਕੀ ਢਾਂਚੇ ਬਾਰੇ ਘੱਟ ਜਾਣਕਾਰੀ ਹੋਣ ਦੇ ਕਾਰਨ ਵੀ ਅਸੀਂ ਆਪਣੀ ਪੂਰੀ ਤਿਆਰੀ ਨਾਲ ਭਾਗ ਲਿਆ । ਉਸ ਸਮੇਂ ਬੀਬੀ ਰਜਵੰਤ ਕੌਰ ਬੱਚਿਆਂ ਨੂੰ ਤਿਆਰੀ ਕਰਵਾਉਂਦੇ ਸਨ। ਉਸ ਸਮੇਂ ਘੱਟ ਮੁਲਾਕਾਤ ਹੋਣ ਦੇ ਬਾਵਜੂਦ ਵੀ ਉਹਨਾਂ ਦੀ ਪਾਰਖੀ ਨਜ਼ਰ ਨੇ ਸਾਡੇ ਵਿਚ ਅੱਗੇ ਵਧਣ ਦੀ ਹਿੰਮਤ ਦੇਖੀ ਅਤੇ ਅਗਲੇ ਸਾਲਾਂ ਤੋਂ ਅਸੀਂ ਉਹਨਾਂ ਦੀ ਅਗਵਾਈ ਹੇਠ ਸੰਮੇਲਨਾਂ ਵਿਚੋਂ ਵੱਧ ਤੋਂ ਵੱਧ ਇਨਾਮ ਪ੍ਰਾਪਤ ਕਰਨ ਲੱਗੇ । ਬੀਬੀ ਜੀ ਦਾ ਸੁਭਾਅ ਮਿਲਣਸਾਰ ਸੀ । ਠੰਡੇ ਸੁਭਾਅ ਦੇ ਮਾਲਕ ਹੋਣ ਕਾਰਨ ਸਾਡੇ ਸੱਭ ਵਿਚ ਹਰਮਨ ਪਿਆਰੇ ਸਨ ।

ਬੀਬੀ ਜੀ ਵਿਦਿਅਕ ਯੋਗਤਾ ਪਖੋਂ ਐਮ.ਏ.,ਬੀ.ਐਡ.ਸਨ । ਆਪ ਜੀ ਇਕ ਸੁਯੋਗ ਅਧਿਆਪਕ ਤੇ ਪ੍ਰਿੰਸੀਪਲ ਦੀ ਪਦਵੀ ਤੇ ਰਹਿ ਚੁੱਕੇ ਸਨ । ਲੁਧਿਆਣਾ ਵਿਦਿਅਕ ਜੱਥੇ ਦਾ ਥੰਮ ਹੀ ਤਾਂ ਸਨ ਬੀਬੀ ਜੀ । ਆਪ ਜੀ ਬੱਚਿਆਂ ਨੂੰ ਲਿਖਤੀ ਇਤਿਹਾਸਕ ਪ੍ਰਤਿਯੋਗਤਾ, ਕੁਇਜ਼ ਪ੍ਰਤਿਯੋਗਤਾ, ਭਾਸ਼ਣ ਪ੍ਰਤਿਯੋਗਤਾ ਤੇ ਹੋਰ ਮੁਕਾਬਲਿਆਂ ਵਾਸਤੇ ਤਿਆਰੀ ਕਰਵਾਉਂਦੇ ਸਨ । ਤਿਆਰੀ ਕਰਵਾਉਣਾ ਸ਼ਬਦ ਤਾਂ ਬਹੁਤ ਛੋਟੇ ਅਰਥ ਰੱਖਦੇ ਹਨ, ਆਪ ਜੀ ਤਾਂ ਬੱਚਿਆਂ ਵਾਸਤੇ ਹੀ ਸਮਰਪਿਤ ਸਨ । ਦਿਨ ਦੇ ਕੰਮਾਂ ਤੋਂ ਵਿਹਲੇ ਹੋ ਕੇ ਕਾਫੀ ਰਾਤ ਤੱਕ ਵੀ ਆਪ ਜੀ ਭਾਸ਼ਣ ਲਿਖਦੇ ਤੇ ਹੋਰ ਮਹੱਤਵਪੂਰਨ ਪ੍ਰਸ਼ਨ ਉੱਤਰ ਲਿਖਦੇ ਤਾਂ ਜੋ ਬੱਚਿਆਂ ਦੀ ਤਿਆਰੀ ਵਿਚ ਕਿਤੇ ਕਮੀ ਨਾ ਰਹਿ ਜਾਵੇ । ਕਦੀਂ ਅਸੀਂ ਵੀ ਉਹਨਾਂ ਦੇ ਕਹੇ ਕੰਮ ਅੱਗੇ ਨੰਨਾ ਨਹੀਂ ਸੀ ਬੋਲਿਆ ਤੇ ਇਸੇ ਕਰਤੀ ਮਿਹਨਤ ਸਦਕਾ ਲੁਧਿਆਣਾ ਵਿਦਿਅਕ ਜੱਥੇ ਦੇ ਬੱਚੇ ਮੱਲਾਂ ਮਾਰਦੇ ਗਏ । ਆਪ ਜੀ ਨੂੰ ਜਾਣ ਕੇ ਹੈਰਾਨੀ ਹੋਵੇਗੀ ਕਿ ਸਤਿਗੁਰਾਂ ਦੀ ਕ੍ਰਿਪਾ ਤੇ ਉਹਨਾਂ (ਬੀਬੀ ਜੀ) ਦੀ ਅਗਵਾਈ ਵਿਚ ਹੀ ਲੁਧਿਆਣੇ ਦੇ ਬੱਚੇ ਲਗਾਤਾਰ ਪੰਜ ਛੇ ਸਾਲਾਂ ਤੋਂ ਲਿਖਤੀ ਇਤਿਹਾਸਕ ਪ੍ਰਤਿਯੋਗਤਾ, ਕੁਇਜ਼ ਪ੍ਰਤਿਯੋਗਤਾ, ਭਾਸ਼ਣ ਪ੍ਰਤਿਯੋਗਤਾ ਤੇ ਹੋਰ ਮੁਕਾਬਲਿਆਂ ਵਿਚ ਵੀ ਮੋਹਰੀ ਰਹੇ ਹਨ ।

ਆਪ ਜੀ ਚੰਗੇ ਲਿਖਾਰੀ ਵੀ ਸਨ । 1993 ਈ. ਵਿਚ ਬੰਗਲੋਰ ਸੰਮੇਲਨ ਵਿਖੇ "ਗਲੀ ਅਸੀਂ ਚੰਗੀਆਂ ਆਚਾਰੀ ਬੁਰੀਆਹਿ" ਵਿਸ਼ੇ ਤੇ ਖੋਜ ਪੱਤਰ ਵੀ ਲਿਖਿਆ । ਆਪ ਨੇ ਇਸਤਰੀਆਂ ਬਾਰੇ ਵੀ ਕੁਝ ਕੁ ਲੇਖ ਲਿਖੇ ਜੋ ਕਿ ਸਤਿਜੁਗ ਦੇ ਬਸੰਤ ਅੰਕ ਵਿਚ ਛਪੇ ਹੋਏ ਹਨ । ਇਕ ਆਦਰਸ਼ ਇਸਤਰੀ ਦੇ ਸਾਰੇ ਹੀ ਗੁਣ ਤਾਂ ਆਪ ਵਿਚ ਮੌਜੂਦ ਸਨ, ਅਸੀਂ ਕਦੇ ਵੀ ਉਹਨਾਂ ਮੂੰਹੋਂ ਈਰਖਾ, ਦਵੇਸ਼ ਵਾਲੀ ਗੱਲ ਨਿੰਦਿਆ ਤੇ ਚੁਗਲੀ ਆਦਿ ਨਹੀਂ ਸੀ ਸੁਣੀ । ਮਨੁੱਖਤਾ ਦੀ ਭਲਾਈ, ਸ਼ਾਂਤੀ, ਦਇਆ, ਧੀਰਜ ਸਹਿਣਸ਼ੀਲਤਾ, ਈਮਾਨਦਾਰੀ ਵਰਗੇ ਅਨੇਕਾਂ ਹੋਰ ਗੁਣ ਆਪ ਵਿਚ ਸਨ । ਆਪ ਜੀ ਸਤਿਗੁਰਾਂ ਦੇ ਹੁਕਮਾਂ ਦੀ ਪਾਲਣਾ ਕਰਦੇ ਸਨ ਤੇ ਇਸੇ ਅਨੁਸਾਰ ਆਪ ਨੇ ਆਪਣੇ ਦੋਨੋਂ ਲੜਕਿਆਂ ਦੇ ਅਨੰਦ ਕਾਰਜ ਸਮੇਂ ਦਾਜ ਤਾਂ ਕੀ, ਕੋਈ ਨਿਕਸੁਕ, ਕੱਪੜੇ ਆਦਿ ਵੀ ਨਹੀਂ ਲਏ ਤੇ ਕੇਵਲ ਇਸੇ ਹੁਕਮ ਦੇ ਮੰਨਣ ਕਾਰਨ ਉਹ ਇਸਤਰੀਆਂ ਵਿਚ ਆਦਰਸ਼ ਸੱਸ ਦੇ ਰੂਪ ਵਿਚ ਸਾਬਤ ਕਦਮ ਰਹੇ ।

ਅੱਜ ਸਤਿਗੁਰਾਂ ਦੀ ਕ੍ਰਿਪਾ ਦੁਆਰਾ ਹੀ ਉਹਨਾਂ ਦੀ ਇਸ ਘਾਲਣਾ ਨੂੰ ਯਾਦ ਕਰਦਿਆਂ ਆਪ ਮੁਹਾਰੇ ਇਕ ਤੋਂ ਬਾਅਦ ਇਕ ਉਹਨਾਂ ਦੀ ਕੀਤੀ ਮਿਹਨਤ ਦੀ ਉਦਾਹਰਣ ਸਾਮ੍ਹਣੇ ਆ ਜਾਂਦੀ ਹੈ । ਇਸਤਰੀ ਦੇ 32 ਗੁਣਾਂ ਵਿਚੋਂ ਆਪ ਜੀ ਵਿਚ ਬਹੁਤ ਗੁਣ ਮੌਜੂਦ ਸਨ ਜਿਸ ਸਦਕਾ ਆਪ ਚੰਗੀ ਪ੍ਰਤਿਭਾ ਦੇ ਮਾਲਕ, ਚੰਗੀ ਪਤਨੀ, ਸੁਭਾਵਾਨ ਮਾਂ ਅਤੇ ਸੁਯੋਗ ਪ੍ਰਿੰਸੀਪਲ ਦੇ ਰੂਪ ਵਿਚ ਵਿਚਰਦੇ ਰਹੇ । ਆਪਣੇ ਪਾਏ ਹੋਏ ਪੂਰਨਿਆਂ ਤੇ ਚੱਲਣ ਲਈ ਸਾਨੂੰ ਵੀ ਪ੍ਰੇਰਿਤ ਕਰ ਗਏ ਹਨ । ਅਨੁਸ਼ਾਸਨ ਨੂੰ ਆਪ ਬਹੁਤ ਮਹੱਤਵ ਦਿੰਦੇ ਸਨ ਅਤੇ ਇਸੇ ਅਨੁਸਾਰ ਚੱਲਣ ਲਈ ਅਨੇਕਾਂ ਪ੍ਰਮਾਣ

ਦੇਂਦੇ । ਇਸ ਤੋਂ ਇਲਾਵਾ ਸੇਵਾ, ਸਾਦਗੀ, ਸੁੱਚ ਤੇ ਸੰਜਮ ਦੇ ਆਪ ਕਾਇਲ ਸਨ ।

26 ਅਕਤੂਬਰ 1998 ਈ. ਨੂੰ ਉਹਨਾਂ ਦੀ ਅੰਤਿਮ ਅਰਦਾਸ ਸਮੇਂ ਸ਼ਾਮਲ ਹੋਈ ਸੰਗਤ ਨੂੰ ਵੀ ਆਪ ਬਾਰੇ ਬਹੁਤ ਕੁਝ ਦੱਸਿਆ ਗਿਆ । ਸੰਤ ਵਰਿਆਮ ਸਿੰਘ (ਰਤਵਾੜਾ ਸਾਹਿਬ) ਨੇ ਵੀ ਸੰਤ ਦਲੀਪ ਸਿੰਘ ਨੂੰ ਵਧਾਈ ਦਿੱਤੀ ਕਿ ਉਹਨਾਂ ਦੀ ਧਰਮ ਪਤਨੀ ਉਚ ਆਤਮਿਕ ਮੰਡਲ ਵਿਚ ਬਹੁਤ ਚੰਗੀ ਥਾਂ ਤੇ ਗਏ ਹਨ ਤੇ ਐਸੀ ਜਗ੍ਹਾ ਵਿਰਲਿਆਂ ਨੂੰ ਹੀ ਮਿਲਦੀ ਹੈ । ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਵੀ ਬੀਬੀ ਜੀ ਬਾਰੇ ਫੁਰਮਾਇਆ ਕਿ ਆਪ ਨੇ ਸਾਰੀ ਉਮਰ ਸੇਵਾ ਹੀ ਕੀਤੀ ਹੈ ਤੇ ਇਸ ਤੁਕ ਨੂੰ ਸਫਲ ਕੀਤਾ ਹੈ -

"ਇਸਤਰੀ ਰੂਪ ਚੇਰੀ ਕੀ ਨਿਆਈ ਸੋਭ ਨਹੀਂ ਬਿਨ ਭਰਤਾਰੇ ॥"

ਸਾਨੂੰ ਵੀ ਉਹਨਾਂ ਵਰਗੀ ਜੀਵਨ ਜਾਚ ਸਿੱਖ ਕੇ ਜੀਵਨ ਜੀਉਣਾ ਚਾਹੀਦਾ ਹੈ ।

*ਮਨਜੀਤ ਕੌਰ ਨਾਮਧਾਰੀ*
*ਐਮ.ਏ. ਭਾਗ ਦੂਜਾ*

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

# ਬਰਦਾਸ਼ਤ ਕਰੋ - ਮਾਫ ਕਰੋ

1. ਜਿਸ ਵਿਅਕਤੀ ਵਿਚ ਬਰਦਾਸ਼ਤ ਕਰਨ ਦੀ ਤਾਕਤ ਨਹੀਂ ਹੁੰਦੀ, ਉਸ ਵਿਚ ਦੂਸਰਿਆਂ ਦੀ ਗਲਤੀ ਮਾਫ ਕਰਨ ਦੀ ਯੋਗਤਾ ਨਹੀਂ ਹੁੰਦੀ, ਉਹ ਵਿਅਕਤੀ ਪ੍ਰੀਵਾਰ ਨੂੰ ਜਾਂ ਕਿਸੀ ਸੰਸਥਾ ਨੂੰ ਚਲਾ ਨਹੀਂ ਸਕਦਾ ।
2. ਜਿਸ ਵਿਚ ਬਰਦਾਸ਼ਤ ਕਰਨ ਦੀ ਤਾਕਤ ਨਹੀਂ ਹੁੰਦੀ ਉਹ ਵਿਅਕਤੀ ਆਪਣੇ ਆਪ ਭੀ ਦੁਖੀ ਰਹਿੰਦਾ ਤੇ ਦੂਸਰਿਆਂ ਨੂੰ ਭੀ ਦੁੱਖ ਦਿੰਦਾ ਹੈ ।
3. ਜੇਕਰ ਅਸੀਂ ਕਿਸੇ ਦੀ ਗਲਤੀ ਮਾਫ ਕਰ ਦਿੰਦੇ ਹਾਂ ਤਾਂ ਉਸਦੇ ਦਿਲ ਵਿਚ ਸਾਡੇ ਲਈ ਪਿਆਰ ਜਾਗਦਾ ਹੈ। ਪਿਆਰ ਸਾਨੂੰ ਸੁੱਖ ਦਿੰਦਾ ਹੈ । ਉਸਦੇ ਨਾਲ ਸਾਡੀ ਦੋਸਤੀ ਹੋ ਜਾਂਦੀ ਹੈ । ਦੋਸਤੀ ਫਿਰ ਸਾਨੂੰ ਸੁਖ ਦਿੰਦੀ ਹੈ ਸੁੱਖ ਮਨ ਨੂੰ ਸ਼ਾਂਤੀ ਦਿੰਦਾ ਹੈ ।
4. ਜੇਕਰ ਕਿਸੇ ਦੀ ਗਲਤੀ ਨੂੰ ਮਾਫ ਕਰ ਦਿੰਦੇ ਹਾਂ ਤਾਂ ਆਪਨੇ ਮਿਸ਼ਨ ਵਿਚ ਕਾਮਯਾਬ ਹੋ ਜਾਂਦੇ ਹਾਂ ।
5. ਬਦਲਾ ਲੈਕੇ ਅਸੀਂ ਆਪ ਦੂਸਰਿਆਂ ਤੋ ਨੀਚਾ ਹੋ ਜਾਂਦੇ ਹਾਂ ਮਾਫ ਕਰਕੇ ਅਸੀਂ ਦੂਸਰਿਆ ਤੋਂ ਉਚਾ ਹੋ ਜਾਂਦੇ ਹਾਂ ।
6. ਦੂਸਰਿਆਂ ਨੂੰ ਹਮੇਸ਼ਾ ਮਾਫ ਕਰੋ ਪਰ ਆਪਣੇ ਆਪ ਨੂੰ ਨਹੀਂ ।
7. ਹਸੀ ਸੰਜੀਵਨੀ ਬੂਟੀ ਤੋਂ ਜਦੋਂ ਵੀ ਹੱਸ ਸਕੋ ਜ਼ਰੂਰ ਹੱਸੋ ਸਸਤੀ ਦਵਾ ਹੈ । ਹਾਸਾ ਸੰਜੀਵਨੀ ਬੂਟੀ ਹੈ ।
8. ਸਫਲਤਾ ਉਸ ਵਿਚ ਨਹੀਂ ਕਿ ਕਦੀ ਭੁੱਲਨਾਂ ਹੋਵੇ ਬਲਕਿ ਇਸ ਵਿਚ ਹੈ ਕਿ ਇਕੋ ਹੀ ਭੁੱਲ ਦੋਬਾਰਾ ਨਾ ਹੋਵੇ।
9. ਜਿਸਨੇ ਬੁਰੇ ਦਿਨ ਨਹੀਂ ਦੇਖੇ ਉਹ ਅੱਛੇ ਦਿਨਾਂ ਵਿੱਚ ਵੀ ਪ੍ਰੇਸ਼ਾਨ ਰਹਿੰਦਾ ਹੈ ।
10. ਪਿਛਲਾ ਦੁਖੜਾ ਰੋਣਾਂ ਕਾਇਰਾਂ ਦਾ ਕੰਮ ਹੈ । ਹਿਸਾਬ ਲਗਾਕੇ ਮੁਕਾਬਲੇ ਦੀ ਤਿਆਰੀ ਕਰਨਾਂ ਬਹਾਦਰਾਂ ਦਾ ਕੰਮ ਹੈ ।
11. ਅੱਜ ਦੇ ਕੀਤੇ ਕੰਮਾਂ ਦੁਆਰਾ ਹੀ ਤੁਹਾਡਾ ਕੱਲ ਨਿਸਚਿਤ ਹੁੰਦਾ ਹੈ ।
12. ਪਾਪ ਦਾ ਆਰੰਭ ਲਾਲਚ ਨਾਲ ਹੁੰਦਾ ਹੈ ।
13. ਜਿਸ ਤਰਾਂ ਦੇ ਲੋਕਾਂ ਦੇ ਵਿਚਾਰ ਹੁੰਦੇ ਹਨ ਉਸ ਤਰ੍ਹਾਂ ਦੇ ਤਰਕ ਕਰਦੇ ਹਨ ।
14. ਪ੍ਰਭੂ ਦੀ ਦ੍ਰਿਸ਼ਟੀ ਵਿਚ ਪਾਪੀ ਤੇ ਸੰਤ ਬਰਾਬਰ ਹਨ । ਦੋਨਾਂ ਨੂੰ ਨਿਆਂ ਬਰਾਬਰ ਮਿਲੇਗਾ ।

*ਬਰਨਜੀਤ ਕੌਰ ਪ੍ਰਧਾਨ*
*ਮੰਡੀ ਹਿਮਾਚਲ ਪ੍ਰਦੇਸ਼*

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

# ਕੇਸ ਪ੍ਰਭੂ ਦੀ ਦੇਣ

ਇੱਕ ਕਥਨ ਹੈ ਸਾਬਤ ਰੱਬ ਦੀ ਭੰਨੇ ਬੇਈਮਾਨ, ਵਾਕਿਆ ਹੀ ਅਸੀਂ ਆਪਣੀ ਸਹੀ ਸੂਰਤ ਨੂੰ ਵਿਗਾੜਕੇ ਈਸ਼ਵਰ ਦੀ ਦਿੱਤੀ ਹੋਈ ਦੇਣ ਤੋਂ ਮੁਨਕਰ ਹੋਕੇ ਆਪਣੇ ਇਖਲਾਕ ਤੋਂ ਗਿਰ ਰਹੇ ਹਾਂ ਅਤੇ ਰਸਾਤਲ ਦੇ ਮਾਰਗ ਵਲ ਜਾ ਰਹੇ ਹਾਂ ਇਸ ਗੱਲ ਵਿਚ ਕੋਈ ਸ਼ੱਕ ਨਹੀਂ ਹੈ ਮੈਂ ਸਤਿਗੁਰੂ ਦੀ ਕਿਰਪਾ ਨਾਲ ਜੋ ਕੁਝ ਪੜਿਆ ਜਾ ਸੁਣਿਆ ਹੈ ਉਸਨੂੰ ਵਿਚਾਰਦਾ ਹਾਂ ਅਤੇ ਬੀਤ ਚੁੱਕੇ ਸਮੇਂ ਤੇ ਜਦੋਂ ਝਾਤ ਮਾਰਦਾ ਹਾਂ ਤਾਂ ਇੱਕ ਗੱਲ ਸਾਫ ਤੌਰ ਤੇ ਸਾਹਮਣੇ ਆ ਜਾਂਦੀ ਹੈ ਉਹ ਹੈ ਕੇਸਾਂ ਦੀ। ਪੁਰਾਣਿਆਂ ਸਮਿਆਂ ਵਿਚ ਜਿੰਨੇ ਵੀ ਇਸਲਾਮ ਧਰਮ ਦੇ ਪੈਗੰਬਰ ਹੋਏ ਨੇ ਜਿਨ੍ਹਾਂ ਦੀ ਗਿਣਤੀ ਇਕ ਲੱਖ ਚੋਵੀ ਹਜ਼ਾਰ ਹੋਈ ਹੈ ਸਾਰੇ ਤਾਂ ਨਹੀਂ ਪਰ ਉਹਨਾਂ ਵਿਚੋਂ ਬਹੁਤ ਸਾਰੇ ਕੇਸਾਂ ਧਾਰੀ ਹੋਏ ਨੇ। ਖੁਦਾ ਵੰਦ ਤਾਲਾ ਦਾ ਪੁੱਤਰ ਅਖਾਉਣ ਵਾਲਾ ਈਸਾ ਮਸੀਹ ਵੀ ਕੇਸਾਂਧਾਰੀ ਸੀ। ਰਿਸ਼ੀ-ਮੁਨੀ, ਸਾਧੂ-ਮਹਾਤਮਾਂ ਵੀ ਕੇਸਾਂ ਧਾਰੀ ਹੁੰਦੇ ਸਨ ਅਤੇ ਰਾਜੇ ਮਹਾਂਰਾਜੇ ਵੀ ਕੇਸਾਂ ਧਾਰੀ ਹੋਇਆ ਕਰਦੇ ਸਨ ਅਤੇ ਉਸਦੇ ਰਾਜ ਦੀ ਜਨਤਾ ਵੀ ਕੇਸਾਂ ਧਾਰੀ ਹੋਇਆ. ਕਰਦੀ ਸੀ ਅਤੇ ਇਕ ਇਹ ਗੱਲ ਵੀ ਵੇਖਣ ਵਿਚ ਆਈ ਹੈ। ਜਦੋਂ ਤੱਕ ਹਿੰਦੁਸਤਾਨ ਦੇ ਰਾਜੇ ਮਹਾਂਰਾਜੇ ਕੇਸਾਂ ਧਾਰੀ ਰਹੇ ਉਨ੍ਹਾ ਚਿਰ ਉਹਨਾਂ ਦੀ ਵਾ ਵੱਲ ਵੇਖਣ ਦਾ ਕਿਸੇ ਬਾਹਰੀ ਸ਼ਕਤੀ ਦਾ ਹੌਂਸਲਾ ਹੀ ਨਹੀਂ ਪਿਆ ਔਰ ਹਿੰਦੁਸਤਾਨ ਅਜ਼ਾਦ ਰਿਹਾ। ਜਦੋਂ ਹਿੰਦੁਸਤਾਨੀਆਂ ਨੇ ਆਪਣੀ ਸੂਰਤ ਨੂੰ ਵਿਗਾੜਨਾ ਸ਼ੁਰੂ ਕਰ ਦਿੱਤਾ ਫਿਰ ਗੁਲਾਮੀ ਦੀਆਂ ਜੰਜ਼ੀਰਾਂ ਵਿਚ ਜਕੜਿਆ ਗਿਆ। ਕਦੀ ਪਠਾਨਾਂ ਦੇ, ਕਦੀ ਮੁਗਲਾਂ ਦੇ, ਕਦੀ ਅੰਗਰੇਜ਼ਾਂ ਦੇ, ਹਿੰਦੁਸਤਾਨ ਦੀਆਂ ਮੁਟਿਆਰਾਂ ਦੀ ਇੱਜਤ ਗਜਨੀ ਦੇ ਬਜ਼ਾਰਾਂ ਵਿਚ ਟਕੇ-ਟਕੇ ਨੂੰ ਵਿਕ ਚੁੱਕੀ ਹੈ। ਆਪਣੀ ਅਣਖ, ਆਪਣੀ ਆਬਰੂ ਨੂੰ ਬਰਕਰਾਰ ਰੱਖਣ ਲਈ ਜਦੋਂ ਦਸਵਾਂ ਨਾਨਕ ਗੁਰੂ ਗੋਬਿੰਦ ਸਿੰਘ ਜੀ ਮਹਾਂਰਾਜ ਗੁਰ ਗੱਦੀ ਦੇ ਮਾਲਕ ਬਣੇ ਤਾਂ ਉਹਨਾਂ ਕੋਲੋ ਗੁਲਾਮੀ ਦਾ ਇਹ ਜੋਰ ਜ਼ੁਲਮ ਨਾ ਸਹਾਰਿਆ ਗਿਆ। ਉਹਨਾਂ ਨੇ ਮੁਰਦਾ ਹਿੰਦੁਸਤਾਨੀਆਂ ਵਿਚ ਇਕ ਨਵੀਂ ਰੂਹ ਫੂਕੀ ਉਹਨਾਂ ਨੇ ਅੰਮ੍ਰਿਤ ਛੱਕਾ ਕੇ ਬੁਜ਼ਦਿਲਾਂ ਨੂੰ ਸ਼ੇਰ ਬਣਾ ਦਿੱਤਾ ਅਤੇ ਪੰਜ ਕਕਾਰਾਂ ਦਾ ਧਾਰਣੀ ਬਣਾ ਦਿੱਤਾ ਜੋ ਇਕ ਦਾ ਮੁਕਾਬਲਾ ਇਕ ਨਹੀਂ ਸੀ ਕਰ ਸਕਦਾ ਇਕ ਕੋਲੋ ਸਵਾ-ਸਵਾ ਲੱਖ ਦਾ ਮੁਕਾਬਲਾ ਕਰਵਾ ਦਿੱਤਾ। ਗੁਰੂ ਗੋਬਿੰਦ ਸਿੰਘ ਜੀ ਇਹਨਾਂ ਕੇਸਾਂ ਦੀ ਮਹਾਨਤਾ ਨੂੰ ਬਹੁਤ ਚੰਗੀ ਤਰ੍ਹਾਂ ਜਾਣਦੇ ਸਨ ਏਸੇ ਕਰਕੇ ਉਹਨਾਂ ਨੇ ਸਿੱਖਾਂ ਨੂੰ ਹੁਕਮ ਕੀਤਾ, ਅੱਜ ਤੋਂ ਬਾਦ ਮੇਰਾ ਕੋਈ ਵੀ ਸਿੱਖ ਰੋਮਾਂਦੀ ਬੇਅਦਬੀ ਨਹੀ ਕਰੇਗਾ। ਸਰੀਰ ਦੇ ਕਿਸੇ ਅੰਗ ਦੇ ਰੋਮਾਂ ਨੂੰ ਨਹੀਂ ਕੱਟੇਗਾ। ਇਹ ਹੁਕਮ ਸਾਰੀ ਮਨੁੱਖਤਾ ਵਾਸਤੇ ਸੀ ਨਾਲ ਹੀ ਇਹ ਵੀ ਫੁਰਮਾਇਆ "ਰਹਿਣੀ ਰਹੇ ਸੋਈ ਸਿਖ ਮੇਰਾ, ਉਹ ਸਾਹਿਬ ਮੈਂ ਉਸਕਾ ਚੇਰਾ", ਜਦ ਸਿੱਖਾਂ ਰਹਿਣੀ ਰਹੇ ਵਾਲੀ ਗੱਲ ਨੂੰ ਪ੍ਰਵਾਨ ਕਰ ਲਿਆ, ਉਸ ਹੁਕਮ ਦੀ ਪਾਲਨਾ ਕਰਨੀ ਸ਼ੁਰੂ ਕਰ ਦਿੱਤੀ ਤਾਂ ਮੱਲਾ ਮਾਰਨੀਆਂ ਸ਼ੁਰੂ ਕਰ ਦਿੱਤੀਆਂ ਦਿਨ ਦੁਗਣੀ ਰਾਤ ਚੋਗਣੀ ਤਰੱਕੀ ਕੀਤੀ ਅਤੇ ਆਪਣਾ ਮੁੜ ਕੇਸਾਂ ਧਾਰੀਆਂ ਨੇ ਰਾਜ ਕਾਇਮ ਕਰ ਲਿਆ। ਮਹਾਰਾਜਾ ਰਣਜੀਤ ਸਿੰਘ ਗੱਦੀ ਦੇ ਮਾਲਕ ਬਣੇ ਅਤੇ ਹਰੀ ਸਿੰਘ ਨਲੂਏ ਵਰਗੇ ਜਰਨੈਲ ਨੇ ਕਾਬਲ ਕੰਧਾਰ ਦੀਆਂ ਇਟਾਂ ਨਾਲ ਇਟਾ ਖੜਕਾ ਦਿੱਤੀਆਂ ਦਿੱਲੀ ਦੇ ਲਾਲ ਕਿਲੇ ਤੇ ਕੇਸਰੀ ਨਿਸ਼ਾਨ ਝਲਾਉਣ ਦਾ ਮਾਣ ਵੀ ਕੇਸਾਂ ਧਾਰੀਆਂ ਨੂੰ ਹੀ ਮਿਲਿਆ। ਹੁਣ ਇਹਨਾਂ ਕੇਸਾਂ ਧਾਰੀਆਂ ਨੂੰ ਹੰਕਾਰ ਹੋਣਾ ਸ਼ੁਰੂ ਹੋ ਗਿਆ ਅਤੇ ਮਾਇਆ ਧਾਰੀ ਬਣ ਬੈਠੇ। ਮਾਇਆ ਧਾਰੀਆ ਬਾਰੇ ਗੁਰਬਾਣੀ ਵਿਚ ਆਇਆ ਹੈ "ਮਾਇਆ ਧਾਰੀ ਅਤਿ ਅੰਨਾ ਬੋਲਾ, ਸਬਦ ਨ ਸੁਣਈ ਬਹੁ ਰੋਲ ਘਚੋਲ, ਹਰਿ ਜੁ ਹੰਕਾਰ ਨਾ ਭਾਵੈ, ਬੇਦ ਕੂਕ ਸੁਣਾਵੈ, ਸੋ ਇਹਨਾਂ ਦੇ ਦਿਨ ਮਾੜੇ ਆ ਗਏ ਗੱਲ ਇਸ ਤਰਾਂ ਦੀ ਹੋ ਗਈ। ਅੰਤ ਦਿਨ ਬੰਦੇ ਦੇ ਜਦ ਆਉਣ ਮਾੜੇ, ਸਿਰ ਤੇ ਭਾਵੇਂ ਲਾਲਾਂ ਦੀ ਪੰਡ ਹੋਵੇ, ਉਹ ਵੀ ਬਜਾਰ ਦੇ ਵਿਚ ਵਿਕਣ ਮੰਦੇ, ਭਾਵੇਂ ਮਗਰ ਦਲਾਲਾਂ ਦੀ ਡੰਡ ਹੋਵੇ। ਇਹਨਾਂ ਕੇਸਾਂ ਧਾਰੀਆਂ ਦਾ ਰਾਜ ਖੱਤਮ ਹੋ ਗਿਆ ਅਤੇ ਬਾਂਦਰ ਦੀ ਔਲਾਦ ਦਾ ਰਾਜ ਕਾਇਮ ਹੋ ਗਿਆ (ਜਾਨੀ ਕੇ ਅੰਗਰੇਜ਼ਾਂ ਦਾ ਰਾਜ) ਫਿਰ ਅੰਗਰੇਜ਼ਾਂ

ਨੇ ਬਤੇ ਪਿਆਰ ਦੇ ਨਾਲ ਸਾਡੀਆਂ ਜੁੱਤੀਆਂ ਸਾਡੇ ਸਿਰ ਵਿਚ ਮਾਰਨੀਆਂ ਸ਼ੁਰੂ ਕਰ ਦਿੱਤੀਆਂ ਕਈਆਂ ਨੇ ਤਾਂ ਇਹਨਾਂ ਜੁੱਤੀਆਂ ਨੂੰ ਪ੍ਰਸਾਦ ਸਮਝਕੇ ਸਵੀਕਾਰ ਕਰ ਲਿਆ, ਹਿੰਦੁਸਤਾਨੀਆਂ ਦੇ ਦਿਲਾ ਅੰਦਰ ਇਕ ਵਾਰ ਫਿਰ ਬੁਜ਼ ਦਿਲੀ ਨੇ ਘਰ ਕਰ ਲਿਆ ਹਿੰਦੁਸਤਾਨ ਦੇ ਲੋਕਾਂ ਦੀ ਅਣੱਖ ਟੁੰਬਣ ਵਾਸਤੇ ਗੁਲਾਮੀ ਦੀ ਨੀਂਦ ਵਿਚ ਸੁੱਤਿਆਂ ਨੂੰ ਜਗਾਉਣ ਵਾਸਤੇ ਯੁਗ ਪੁਰਸ਼ ਸਤਿਗੁਰੂ ਰਾਮ ਸਿੰਘ ਜੀ ਨੇ ਲੋਹ ਪੁਰਸ਼ ਬਣਕੇ ਲਲਕਾਰਿਆ ਅਤੇ ਸਿੱਖਾਂ ਵਿਚ ਆਈ ਗਿਰਾਵਟ ਜਿਵੇਂ ਸਿੱਖਾਂ ਨੇ ਕੇਸਾਂ ਨੂੰ ਕਟਾਉਣਾ ਸ਼ੁਰੂ ਕਰ ਦਿੱਤਾ, ਮੋਚਨਿਆਂ ਨਾਲ ਚੇਹਰੇ ਤੋਂ ਵਾਲਾਂ ਨੂੰ ਪੁੱਟਣਾ, ਤੰਬਾਕੂ ਤੋਂ ਬਣੀ ਹੋਈ ਨਸਵਾਰ ਨੂੰ ਨੱਕ 'ਚ ਚੜ੍ਹਾਉਣਾ, ਮੜੀਆਂ ਮਸਾਣਾਂ ਨੂੰ ਪੂਜਣਾ, ਲੰਮੀਆਂ-ਲੰਮੀਆਂ ਚਾਦਰਾਂ ਬੰਨਕੇ ਸ਼ਰਾਬਾਂ ਪੀਂਦੇ ਫਿਰਨਾ ਆਪਣੇ ਸਿੱਖੀ ਪਹਿਰਾਵੇ ਨੂੰ ਤਿਆਗ ਦਿੱਤਾ ਇਹਨਾਂ ਕੇਸਾਂ ਧਾਰੀਆਂ ਨੇ ਹਰ ਨੀਚ ਕੰਮ ਕਰਨੇ ਸ਼ੁਰੂ ਕਰ ਦਿਤੇ । ਸਤਿਗੁਰੂ ਰਾਮ ਸਿੰਘ ਜੀ ਨੇ ਫਿਰ ਸੰਤ ਖਾਲਸਾ ਸਾਜਕੇ ਸਾਰਿਆਂ ਨੂੰ ਲਾਮਬੰਦ ਕੀਤਾ ਅਤੇ ਅੰਗਰੇਜ਼ਾਂ ਦਾ ਸੰਪੂਰਨ ਬਾਈਕਾਟ ਕੀਤਾ ਅਤੇ ਆਪਣੀਆਂ ਜੁੱਤੀਆਂ ਆਪਣੇ ਸਿਰ ਦੀ ਬਜਾਏ ਅੰਗਰੇਜ਼ਾਂ ਦੇ ਸਿਰ ਵਿਚ ਮਾਰਨੀਆਂ ਸ਼ੁਰੂ ਕਰ ਦਿੱਤੀਆਂ । ਜਿਸਨੇ ਹਮੇਸ਼ਾਂ ਕਿਸੇ ਨੂੰ ਮਾਰਿਆ ਹੋਵੇ ਉਸਨੂੰ ਆਪ ਖਾਂਦਿਆਂ ਹੋਇਆਂ ਨੂੰ ਕਿੰਨੀ ਸ਼ਰਮ ਆਉਂਦੀ ਹੋਵੇਗੀ । ਇਕ ਵਾਰ ਫਿਰ ਬਾਰ੍ਹਵੇਂ ਨਾਨਕ ਦੇ ਹੁਕਮ ਅੰਦਰ ਇਹਨਾਂ ਕੇਸਾਂ ਧਾਰੀਆਂ ਨੇ ਅੰਗਰੇਜ਼ਾਂ ਦੇ ਖਿਲਾਫ ਤਰਥੱਲੀ ਮਚਾ ਦਿੱਤੀ । ਵਪਾਰ ਦੇ ਬਹਾਨੇ ਆਏ ਅੰਗਰੇਜ਼ਾਂ ਨੂੰ ਨਾਮਧਾਰੀਆਂ ਨੇ ਨਾਨੀ ਯਾਦ ਕਰਵਾ ਦਿੱਤੀ ਇਸਦੇ ਬਦਲੇ ਅੰਗਰੇਜ਼ਾਂ ਨੇ ਆਪਣੇ ਪੈਗੰਬਰ ਈਸਾ ਮਸੀਹ ਦੇ ਸਾਰਿਆਂ 'ਅਸੂਲਾਂ ਨੂੰ ਭੁਲਾ ਕੇ ਇਹਨਾਂ ਨੂੰ ਸਖਤ ਤੋਂ ਸਖਤ ਸਜਾਵਾਂ ਦੇਣੀਆਂ ਸ਼ੁਰੂ ਕਰ ਦਿੱਤੀਆਂ । ਫਾਂਸੀ ਦੇ ਫੰਧਿਆਂ ਦਾ ਡਰਾਵਾ ਦਿੱਤਾ ਪਰ ਇਹਨਾਂ ਕੇਸਾਂਧਾਰੀਆਂ ਨੇ ਫਾਂਸੀ ਦੇ ਫੰਧਿਆਂ ਨੂੰ ਪੀਂਘ ਦਾ ਝੂਟਾ ਸਮਝਕੇ ਅਮਰ ਪਦਵੀ ਨੂੰ ਪ੍ਰਾਪਤ ਕੀਤਾ । ਮਲੇਰ ਕੋਟਲੇ ਵਿਚ ਤੋਪਾਂ ਬੀੜ ਸਾਹਮਣੇ ਪਿੱਠਾਂ ਕਰਕੇ ਖਲੋਣ ਵਾਸਤੇ ਆਖਿਆ ਪਰ ਧੰਨ ਹਨ ਇਹ ਸੂਰਬੀਰ ਬਹਾਦਰ ਜਿਹਨਾਂ ਨੇ ਆਪਣੇ ਕੇਸਾਂ ਵਾਲੇ ਸੀਸਾਂ ਨੂੰ ਝੁਕਾਇਆ ਨਹੀਂ ਔਰ ਕਾਇਰਾਂ ਵਾਂਗੂੰ ਪਿਠ ਨੂੰ ਦਿਖਾਇਆ ਨਹੀਂ ਸਿਧੇ ਛਾਤੀ ਤੇ ਤੋਪਾਂ ਦੇ ਗੋਲਿਆਂ ਨੂੰ ਖਾਕੇ ਤੂੰਬਾ-ਤੂੰਬਾ ਹੋਕੇ ਉਡ ਗਏ ਅਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਗੋਦ ਵਿਚ ਜਾ ਬਿਰਾਜੇ । ਪਰ ਰਤਾ ਜਿੰਨੀ ਪਰਵਾਹ ਨਹੀਂ ਮੰਨੀ, ਜਿਹਨਾਂ ਦੀਆਂ ਕੁਰਬਾਨੀਆਂ ਸਦਕਾ ਅੱਜ ਹਿੰਦੁਸਤਾਨ ਅਜਾਦੀਆਂ ਮਾਨ ਰਿਹਾ ਹੈ, ਪਰ ਅਫਸੋਸ ! ਹਿੰਦੁਸਤਾਨ ਦੇ ਸੁਆਰਥੀ ਲੀਡਰਾਂ ਤੇ, ਜੋ ਉਹਨਾਂ ਦੀਆਂ ਕੁਰਬਾਨੀਆਂ ਤੋਂ ਇਨਕਾਰੀ ਹੋ ਰਹੇ ਹਨ । ਮੈਂ ਹੱਥ ਜੋੜਕੇ ਪੁਰ ਜੋਰ ਆਪਣੇ ਵਿਸ਼ਵ ਨਾਮਧਾਰੀ ਵਿਦਿਅਕ ਜਥੇ ਦੇ ਨੌਜਵਾਨਾਂ ਅਤੇ ਆਪਣੀਆਂ ਭੈਣਾਂ ਨੂੰ ਅਪੀਲ ਕਰਦਾ ਹਾਂ ਹੁਣ ਫਿਰ ਸਮਾ ਹੈ ਇਹਨਾਂ ਕੇਸਾਂ ਧਾਰੀਆਂ ਦੇ ਪ੍ਰਚਾਰ-ਪ੍ਰਸਾਰ ਕਰਨ ਦਾ, ਅਸੀਂ ਮੋਢੇ ਨਾਲ ਮੋਢਾ ਜੋੜਕੇ ਆਪਣਿਆ ਵੱਡਿਆ ਦੀਆਂ ਕੁਰਬਾਨੀਆਂ ਨੂੰ ਦੁਨੀਆਂ ਦੀਆਂ ਅੱਖਾਂ ਦੇ ਸਾਹਮਣੇ ਲਿਆਈਏ ਅਸੀਂ ਆਪਣੇ ਗੌਰਵ ਮਈ ਇਤਿਹਾਸ ਤੇ ਝਾਤ ਮਾਰੀਏ । ਕਿਵੇਂ ਭਾਈ ਮਤੀਦਾਸ ਚਾਂਦਨੀ ਚੌਂਕ ਵਿਚ ਬੇਦਰਦੀ ਨਾਲ ਚੀਰਿਆ ਗਿਆ ? ਕਿਸ ਤਰ੍ਹਾਂ ਭਾਈ ਮਨੀ ਸਿੰਘ ਦਾ ਬੰਦ-ਬੰਦ ਕੱਟਿਆ ਗਿਆ ? ਕਿਸ ਤਰ੍ਹਾਂ ਭਾਈ ਤਾਰੂ ਸਿੰਘ ਦੀ ਖੋਪੜੀ ਲਾਹੀ ਗਈ ? ਅੱਜ ਅਸੀਂ ਇਹਨਾਂ ਸੂਰਮਿਆਂ ਦਾ ਕਰਜਾ ਕਿਸ ਤਰ੍ਹਾਂ ਨਾਈਆਂ ਦੇ ਸਾਹਮਣੇ ਬੂਥੀਆਂ ਡਾਹਕੇ ਉਤਾਰ ਰਹੇ ਹਾਂ । ਜਿਹਨਾਂ ਕੇਸਾਂ ਵਿਚ ਅੰਮ੍ਰਿਤ ਪਾਇਆ ਜਾਂਦਾ ਸੀ ਅੱਜ ਉਹ ਕੇਸ ਗੰਦੀਆਂ ਨਾਲੀਆਂ ਅਤੇ ਰੂੜੀਆਂ ਤੇ ਰੁਲਦੇ ਫਿਰ ਰਹੇ ਹਨ । ਇਹ ਸਾਡਾ ਸਰੀਰ ਸਾਢੇ ਤਿੰਨ ਕਰੋੜ ਰੋਮਾਂ ਵਾਲਾ ਪ੍ਰਮਾਤਮਾਂ ਨੇ ਆਪ ਬਣਾਇਆ ਹੈ ਬਹੱਤਰ ਹਜਾਰ ਨਾੜੀਆਂ ਦਾ ਜਾਲ ਵੀ ਉਸਨੇ ਆਪ ਵਿਛਾਇਆ ਹੈ । ਇਸ ਵਿਚ ਫੇਰ ਬਦਲ ਕਰਨ ਦਾ ਸਾਡਾ ਕੋਈ ਹੱਕ ਨਹੀਂ ਹੈ ਜੇ ਕਰਦੇ ਹਾਂ ਤਾਂ ਰੱਬ ਦੀ ਕੀਤੀ ਨੂੰ ਗਲਤ ਸਮਝਕੇ ਕਰਦੇ ਹਾਂ ਜੋ ਸਾਡੇ ਵਾਸਤੇ ਇਕ ਨਾ-ਸਮਝੀ ਹੈ । ਆਉ ਪਹਿਰੇ ਦੇ ਮਾਲਕ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਸ਼ਰਨ ਜਾਈਏ ਅਤੇ ਆਪਣੀਆਂ ਕੀਤੀਆਂ ਭੁਲਾਂ ਬਖਸ਼ਾ ਲਈਏ ਅਤੇ ਖੁਸ਼ੀਆਂ ਝੋਲੀ ਵਿਚ ਪਵਾ ਲਈਏ ।

*ਸਰਮੇਜ ਸਿੰਘ ਯੂ.ਪੀ.*
*ਪਿੰਡ ਦਾਉਦਪੁਰ*

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

# ਨਸ਼ਿਆਂ ਦਾ ਮਨੁੱਖੀ ਜੀਵਨ ਤੇ ਪ੍ਰਭਾਵ

ਅੱਜ ਸਾਰਾ ਸੰਸਾਰ ਨਸ਼ਿਆਂ ਦੇ ਦੁੱਖ ਕਾਰਨ ਦੁਖੀ ਹੈ, ਨਸ਼ੇ ਕਰਨ ਵਾਲਾ ਵੀ ਦੁਖੀ ਹੈ । ਉਸ ਦੀ ਸਿਹਤ ਠੀਕ ਨਹੀਂ ਹੁੰਦੀ । ਨਸ਼ੇ ਪੈਸੇ ਮੰਗਦੇ ਹਨ । ਪਰ ਨਸ਼ਿਆ ਦਾ ਡੰਗਿਆਂ ਬੰਦਾ ਕੰਮ ਨਹੀਂ ਕਰ ਸਕਦਾ । ਉਹ ਪੂਰੇ ਨਸ਼ੇ ਨਾ ਮਿਲਣ ਤੇ ਸਰੀਰਕ ਤੇ ਮਾਨਸਿਕ ਪੀੜਾ ਦੋਵੇ ਝੱਲਦਾ ਹੈ । ਨਸ਼ੇ ਪ੍ਰਾਪਤ ਕਰਨ ਲਈ ਚੋਰੀ, ਜੇਬ ਕੱਟਣਾ, ਕਤਲ ਅਤੇ ਜਿਸਮ ਫਰੋਸ਼ੀ ਆਦਿਕ ਘਿਨੋਣੇ ਜੁਰਮ ਕਰਦਾ ਹੈ । ਸਮਾਜ ਨੂੰ ਵੀ ਦੁਖੀ ਕਰਦਾ ਹੈ ਅਤੇ ਪਰਿਵਾਰ ਨੂੰ ਵੀ ਦੁਖੀ ਕਰਦਾ ਹੈ ।

ਨਸ਼ਾ ਕੋਈ ਵੀ ਵਰਤਣਾ ਸਿਹਤ ਲਈ ਹਾਨੀਕਾਰਕ ਹੈ । ਕਿਸੇ ਨੇ ਬਹੁਤ ਵਧੀਆ ਲਿਖਿਆ ਹੈ ਕਿ :-

ਪਹਿਲਾਂ ਬੋਲਦੀ ਹੈ ਭੰਗ, ਮੈਂ ਤਾਂ ਕਰ ਦਿਆ ਮਲੰਗ, ਰਹਿਣ ਦਿਆ ਨਾ ਨਿਸੰਗ, ਜਿਹੜਾ ਰਗੜਾ ਮੇਰਾ ਲਾਵੇ ।
ਫਿਰ ਬੋਲਦਾ ਸੂਟਾ, ਦਿਆ ਪ੍ਰੇਮ ਵਾਲਾ ਝੂਟਾ, ਪਰ ਪੱਟ ਦਿਆ ਬੂਟਾ, ਜਿਹੜਾ ਸੂਟਾ ਮੇਰਾ ਲਾਵੇ ।
ਫਿਰ ਬੋਲਦੀ ਅਫੀਮ, ਰਹਿਣ ਦਿਆ ਨਾ ਯਕੀਨ, ਮੈਂ ਤਾਂ ਵੇਚ ਦਿਆ ਜਮੀਨ, ਜਿਹੜਾ ਮੂੰਹ ਮੈਨੂੰ ਲਾਵੇ ।
ਫਿਰ ਬੋਲਦੀ ਸ਼ਰਾਬ, ਗਾਲਾਂ ਫੇਰਤੇ ਜਨਾਬ, ਖਾਨਾ ਕਰ ਦਿਆ ਖਰਾਬ, ਜਿਹੜਾ ਮੂੰਹ ਮੈਨੂੰ ਲਾਵੇ ।

ਸ਼ਰਾਬ ਦੇ ਅਰਥ ਲੈ ਲਈਏ ਤਾਂ ਸ਼ਰ ਅਤੇ ਆਬ ਦੋ ਸ਼ਬਦਾ ਦਾ ਮੇਲ ਹੈ । ਸ਼ਰ ਦਾ ਅਰਥ ਹੈ - ਬੁਰਾਈ, ਸ਼ਰਾਰਤ ਜਾਂ ਬੰਦ ਅਤੇ ਆਬ ਤੋਂ ਭਾਵ ਹੈ ਪਾਣੀ । ਦੋਹਾਂ ਨੂੰ ਮਿਲਾਕੇ ਬਣਦਾ ਹੈ ਹੈ ਸ਼ਰਾਬ - ਭਾਵ ਸ਼ਰਾਰਤ ਵਾਲਾ ਪਾਣੀ ।

ਸ਼ਰਾਬ ਬਾਰੇ ਅਸੀਂ ਇਹ ਸਭ ਜਾਣਦੇ ਹਾਂ ਕਿ ਇਹ ਮਨੁੱਖਾ ਸਰੀਰ ਦੇ ਹਰੇਕ ਅੰਗ ਉਤੇ ਪ੍ਰਤੱਖ ਜਾਂ ਅਪ੍ਰਤੱਖ ਤੌਰ ਤੇ ਭੈੜਾ ਪ੍ਰਭਾਵ ਪਾਉਂਦੀ ਹੈ । ਇਸ ਦੇ ਸੇਵਨ ਸਦਕਾ ਹੀ ਪ੍ਰਵਾਰਕ ਕਲੇਸ਼, ਬੱਚਿਆਂ ਦੇ ਵਿਕਾਸ ਵਿਚ ਵਿਘਨ, ਖੁਸ਼ੀਆਂ ਤੇ ਖੇਤਿਆਂ ਦਾ ਅਭਾਵ, ਆਤਮ ਸਮਰੱਥਾ ਵਿਚ ਕਮੀ, ਭਿੰਨ-ਭਿੰਨ ਕਿਸਮ ਦੀ ਅਪਰਾਧ ਭਾਵਨਾ ਅਤੇ ਪੂਰਨ ਬਰਬਾਦੀ ਦੇ ਕਾਰਨ ਸ਼ਾਮਲ ਹਨ ।

ਸ਼ਰਾਬ ਹੀ ਸੰਸਾਰ ਵਿਚ ਹੋਣ ਵਾਲੀਆਂ ਮੌਤਾਂ ਦਾ ਚੌਥਾ ਸਭ ਤੋਂ ਵੱਡਾ ਕਾਰਨ ਹੈ । ਸ਼ਰਾਬ ਪੀਣ ਵਾਲੇ ਦਾ ਦਿਲ ਫੇਲ ਹੋ ਸਕਦਾ ਹੈ । ਕੈਂਸਰ, ਬਲੱਡ ਪ੍ਰੈਸ਼ਰ, ਮੋਟਾਪਾ, ਵਿਟਾਮਿਨ ਬੀ ਦੀ ਘਾਟ, ਧੜਕਣ ਦੀ ਗੜਬੜ ਅਤੇ ਅਚਨਚੇਤ ਮੌਤ ਹੋ ਸਕਦੀ ਹੈ ।

ਜਦੋਂ ਵੀ ਸ਼ਰਾਬ ਬਾਰੇ ਗੱਲ ਕਰੀਏ ਤਾਂ ਅਨੇਕ ਦੁਖਦਾਈ ਦ੍ਰਿਸ਼ ਅੱਖਾਂ ਅੱਗੇ ਘੁੰਮ ਜਾਂਦੇ ਹਨ । ਅਨੇਕ ਪਰਿਵਾਰ, ਖਾਨਦਾਨ ਤੇ ਬਾਦਸ਼ਾਹੀਆਂ ਸ਼ਰਾਬ ਦੇ ਪਿਆਲੇ ਵਿਚ ਡੁੱਬ ਗਏ ਹਨ । ਬੇਅੰਤ ਸੁੰਦਰ ਜਵਾਨੀਆਂ ਇਸ ਦੀ ਭੇਟ ਚੜ੍ਹ ਗਈਆਂ ਹਨ । ਪਰ ਫਿਰ ਵੀ ਇਸਦੀ ਵਰਤੋਂ ਸ਼ੌਕ ਨਾਲ ਹੋ ਰਹੀ ਹੈ ।

ਗੁਰੂ ਨਾਨਕ ਦੇਵ ਜੀ ਨੇ ਵੀ ਠੀਕ ਹੀ ਫੁਰਮਾਇਆ ਹੈ ਕਿ :-

"ਇਤ ਮਦੁ ਪੀਤੈ ਨਾਨਕਾ ਬਹੁਤੇ ਖਟੀਅਹਿ ਬਿਕਾਰ"

ਕੋਈ ਭੀ ਗੁਣ ਨਹੀਂ ਇਸ ਚੰਦਰੀ ਸ਼ਰਾਬ ਵਿਚ ਬਲਕਿ ਸਾਰੇ ਜਹਾਨ ਦੇ ਔਗੁਣ ਹੀ ਔਗੁਣ ਇਸ ਵਿਚ ਭਰੇ ਪਏ ਹਨ । ਪਰ ਮਨੁੱਖ, ਸਾਰੇ ਪ੍ਰਾਣੀਆਂ ਦਾ ਸਰਦਾਰ, ਆਪਣੀ ਜਾਨ ਦੇ ਦੁਸ਼ਮਣ ਨੂੰ ਪਿਆਰ ਪਾਈ ਬੈਠਾ ਹੈ । ਕਬੀਰ ਜੀ ਨੇ ਵੀ ਲਿਖਿਆ ਹੈ ਕਿ :-

ਕਬੀਰ ਮਨ ਜਾਨੈ ਸਭ ਬਾਤ ਜਾਨਤ ਹੀ ਅਉਗਨ ਕਰੈ
ਕਾਹੇ ਕੀ ਕੁਸਲਾਤ ਹਾਥਿ ਦੀਪ ਕੂਏ ਪਰੈ ।

ਮਨ ਬੜਾ ਉਦਾਸ ਹੋ ਜਾਂਦਾ ਹੈ ਜਦੋਂ ਸੋਹਣੀਆਂ ਜੁਆਨੀਆਂ ਆਪਣੇ ਜੋਸ਼ੀਲੇ ਖੂਨ ਦਾ ਨਸ਼ਾ ਛੱਡ ਕੇ ਸ਼ਰਾਬ ਦਾ ਸਹਾਰਾ ਲੈਂਦੀਆਂ ਹਨ । ਮਨ ਹੋਰ ਵੀ ਵਿਆਕੁਲ ਹੋ ਜਾਂਦਾ ਹੈ, ਜਦੋਂ ਵਡੇਰੀ ਉਮਰ ਦੇ ਸਿਆਣੇ ਆਪ ਪੀਂਦੇ ਤੇ ਇਸ ਗੱਲ ਵੱਲ ਆਪਣੇ ਬੱਚਿਆਂ ਨੂੰ ਪ੍ਰੇਰਦੇ ਵੇਖੀ ਦੇ ਹਨ । ਬਹੁਤ ਦੁੱਖ ਹੁੰਦਾ ਹੈ ਜਦੋਂ ਬਹੁਤ ਸਾਰੇ ਵੀਰਾਂ ਨੂੰ ਸੜਕਾਂ

ਤੇ ਗਲੀਆਂ ਵਿਚ ਕਮਲ ਮਾਰਦੇ ਸੁਣੀਦਾ ਹੈ ਅਤੇ ਆਮ ਲੋਕਾਂ ਦੇ ਮਜਾਕ ਪਾਤਰ ਬਣਦੇ ਵੇਖੀਦਾ ਹੈ ।

ਇਕ ਸ਼ਰਾਬੀ ਆਪਣੇ ਬਾਰੇ ਸ਼ੇਖੀ ਮਾਰ ਰਿਹਾ ਸੀ - ਦੇਖ ਬਈ, ਪਹਿਲੀ ਗੱਲ ਤਾਂ ਆਪਾਂ ਬਹੁਤੀ ਪੀਂਦੇ ਨਹੀਂ ਜੇ ਕਿਤੇ ਪੀ ਹੀ ਲਈਏ ਤਾਂ Out ਨਹੀਂ ਹੁੰਦੇ, ਜੇ ਆਊਟ ਹੋ ਭੀ ਗਏ ਤਾਂ ਡਿੱਗਦੇ ਨਹੀਂ, ਜੇ ਡਿੱਗ ਹੀ ਪਏ ਤਾਂ ਲੋਕਾਂ ਵਾਂਗ ਉਲਟੀਆਂ ਨਹੀਂ ਕਰੀਦੀਆਂ । ਖੈਰ ! ਜੇ ਕਦੀ ਉਲਟੀਆਂ ਕਰ ਭੀ ਦੇਈਏ ਤਾਂ ਕੁੱਤਿਆਂ ਨੂੰ ਮੂੰਹ ਨਹੀਂ ਚੱਟਣ ਦੇਈ ਦਾ, ਹਾਂ ਜੇ ਕੋਈ ਢੀਠ ਕੁੱਤਾ ਮੂੰਹ ਚੱਟਣ ਹੀ ਲੱਗ ਪਵੇ ਤਾਂ ਫਿਰ ਆਪਾਂ ਹਟਾਈਦਾ ਨਹੀਂ, ਚੱਟੀ ਜਾਵੇ, ਚੱਟੀ ਜਾਵੇ ! ਸਾਡਾ ਕੀ ਜਾਂਦੈ ?

ਗੁਰੂ ਸਾਹਿਬਾਂ ਨੇ ਠੀਕ ਹੀ ਲਿਖਿਆ ਹੈ ਕਿ :-

ਜਿਤੁ ਪੀਤੈ ਮਤਿ ਦੂਰਿ ਹੋਵੈ, ਬਰਲ ਪਵੈ ਵਿਚਿ ਆਇ
ਆਪਣਾ ਪਰਾਇਆ ਨ ਪਛਾਣਈ ਖਸਮਹੁ ਧਕੇ ਖਾਇ ।

ਪਰ ਖਾਲਸਾ ਜੀ ਅੱਜ ਅਸੀਂ 300 ਸਾਲਾ ਦਿਵਸ ਮਨਾਉਣ ਜਾ ਰਹੇ ਹਾਂ ਅਤੇ ਸਾਡੀ ਸਿੱਖੀ ਰੁੜਦੀ ਜਾ ਰਹੀ ਹੈ :- ਨਸ਼ਿਆਂ ਵੱਲ । ਸਾਹਿਬ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸਾ ਪੰਥ ਦੀ ਸਿਰਜਣਾ ਕੀਤੀ ਅਤੇ ਸੰਤ ਸਿਪਾਹੀ ਸੂਰਮੇ ਸਾਜੇ ਅਤੇ ਖਾਲਸਾ ਮੇਰੋ ਰੂਪ ਹੈ ਖਾਸ ਦਾ ਸੰਕਲਪ ਪੂਰਾ ਕਰਨ ਲਈ ਖਾਲਸੇ ਨੂੰ ਕੁਝ ਸੇਧਾਂ ਦਿੱਤੀਆਂ ਸੀ ਤੇ ਕੁਝ ਗੱਲਾਂ ਤੋਂ ਰੋਕਿਆ ਸੀ, ਜਿਹਨਾਂ ਚ ਸਿੱਖੀ ਸਰੂਪ 'ਚ ਵਿਘਨ ਪਾਣਾ ਅਤੇ ਨਸ਼ਿਆ ਦੀ ਵਰਤੋਂ ਬਾਰੇ ਖਾਸ ਤਾੜਨਾ ਹੈ ਭਾਈ ਦਇਆ ਸਿੰਘ ਨੇ ਰਹਿਤਨਾਮੇ ਵਿਚ ਵੀ ਲਿਖਿਆ ਹੈ :-

"ਜੂਆ ਖੇਲੇ, ਮਦ ਪੀਵੈ, ਸੋ ਨਰਕ ਮੈ ਜਾਵੇ"

ਸੂਰਜ ਪ੍ਰਕਾਸ਼ ਵਿਚ ਵੀ ਲਿਖਿਆ ਹੈ :-

ਮਦਰਾ ਦਹਿਤ ਸਪਤਿ ਕੁਲ, ਭੰਗ ਦਹੈ ਤਨ ਏਕ
ਸਤ ਕੁਲ ਦਹਿਤਾ ਜਗਤ ਜੂਠ, ਨਿੰਦਾ ਦਹੈ ਅਨੇਕ ।

ਜਗਤ ਜੂਠ ਸਭ ਕੁਲ ਦਹੈ ਭਾਵ ਕਿ ਤੰਬਾਕੂ ਦਾ ਇਸਤੇਮਾਲ ਇੱਕਲੇ ਤੰਬਾਕੂ ਪੀਣ ਵਾਲੇ ਜਾਂ ਸੇਵਨ ਕਰਨ ਵਾਲੇ ਦਾ ਹੀ ਨੁਕਸਾਨ ਹੀਂ ਕਰਦਾ ਬਲਕਿ ਆਉਣ ਵਾਲੀਆਂ ਪੀੜੀਆਂ ਦਾ ਵੀ ਨਾਸ਼ ਕਰਦੀ ਹੈ । ਤੰਬਾਕੂ ਤੋਂ ਹੋਣ ਵਾਲੀਆਂ ਬਿਮਾਰੀਆਂ ਕੈਂਸਰ, ਦਿਲ ਦੇ ਦੌਰੇ, ਦਿਮਾਗੀ ਅਧਰੰਗ ਅਤੇ ਸਾਹ ਦੀ ਬਿਮਾਰੀਆਂ ਦਮਾਂ ਤੇ ਖਾਸੀ, ਮ੍ਰਿਤੂ ਦਾ ਬਹੁਤ ਵੱਡਾ ਕਾਰਨ ਬਣਦੀਆਂ ਹਨ । ਜਿਸ ਘਰ ਵਿਚ ਤੰਬਾਕੂ ਦਾ ਸੇਵਨ ਹੁੰਦਾ ਹੋਵੇ, ਉਸ ਘਰ ਦੇ ਬਾਲਕ ਨੂੰ ਫੇਫੜਿਆਂ ਦੀਆਂ ਬੀਮਾਰੀਆਂ ਜਿਵੇਂ : ਨਮੂਨੀਆਂ, ਦਮਾਂ, ਖਾਂਸੀ ਆਦਿ ਬਹੁਤ ਜਲਦੀ ਹੋ ਜਾਂਦੀਆਂ ਹਨ ।

ਵਿਗਿਆਨੀਆਂ ਅਨੁਸਾਰ ਵੀ ਦੇਖੀਏ ਤਾਂ ਪਤਾ ਲੱਗਦਾ ਹੈ ਕਿ ਤੰਬਾਕੂ ਕਾਰਨ ਹੀ ਅੱਖਾਂ ਦਾ ਅੰਨਾਪਨ, ਖੂਨ ਦੀਆਂ ਨਾੜੀਆਂ ਦਾ ਸੁਕੜਨਾ, ਹਾਜਮੇ ਨੂੰ ਕਮਜ਼ੋਰੀ ਵੱਲ ਖਿੱਚਦਾ ਹੈ ।

ਅਮਰੀਕਾ ਦੇ ਰਾਸ਼ਟਰਪਤੀ ਮਿ: ਬਿਲ ਕਲਿੰਟਨ ਦੁਆਰਾ ਦਿੱਤੇ ਗਏ ਇਕ ਬਿਆਨ ਮੁਤਾਬਿਕ ਸਿਗਰੇਟ ਨਾਲ ਹੋਣ ਵਾਲੀਆਂ ਮੌਤਾਂ ਦੀ ਗਿਣਤੀ ਏਡਜ਼, ਸੜਕ ਦੁਰਘਟਨਾਵਾਂ, ਆਤਮ ਹਤਿਆਵਾਂ ਅਤੇ ਆਤਿਸ਼ ਜਨੀ ਕਾਰਨ ਹੋਈਆਂ ਸਾਰੀਆਂ ਮੌਤਾਂ ਦੀ ਗਿਣਤੀ ਚੋਂ ਵਧੀਕ ਹੈ ।

ਘਟਨਾਵਾਂ ਹੁਣ ਵੀ ਵਾਪਰ ਰਹੀਆਂ ਹਨ ਅਤੇ ਉਦੋਂ ਤੱਕ ਵਾਪਰਦੀਆਂ ਰਹਿਣਗੀਆਂ ਜਦੋਂ ਤੱਕ ਧਾਰਮਿਕ, ਸਮਾਜਿਕ ਅਤੇ ਰਾਜਸੀ ਨੇਤਾ ਆਪਣੇ ਨਿੱਜ ਤੋਂ ਉੱਪਰ ਉਠ ਕੇ ਲਗਾਤਾਰ ਸਮਾਜ ਨੂੰ ਨਸ਼ਿਆਂ ਤੋਂ ਹੋਣ ਵਾਲੇ ਵੱਡੇ ਮਾਰੂ ਨੁਕਸਾਨਾਂ ਤੋਂ ਜਾਗਰੂਕ ਨਹੀਂ ਕਰਦੇ । ਮਨੁੱਖੀ ਸਰਦਾਰੀ ਨੂੰ ਕਾਇਮ ਰੱਖਣ ਲਈ ਆਉ ਨਸ਼ਿਆਂ ਦੀ ਬੀਮਾਰੀ ਤੋਂ ਜਿੰਨੀ ਜਲਦੀ ਹੋ ਸਕੇ ਛੁਟਕਾਰਾ ਪਾਈਏ ਅਤੇ ਸਤਿਗੁਰੂ ਰਾਮ ਸਿੰਘ ਦੇ ਹੁਕਮ ਅਨੁਸਾਰ ਦਾਰੂ ਮਾਸ ਨਹੀਂ ਖਾਣਾ ਪੀਣਾ ਖੌਫ ਰੱਖਣਾ ਗੁਰੂ ਦਾ ਹਰਿ ਦਮ ਅਪਣਾਈਏ ਅਤੇ ਗੁਰੂ ਗੋਬਿੰਦ ਸਿੰਘ ਜੀ ਦੇ ਕਥਨ ਅਨੁਸਾਰ :-

"ਰਹਿਤ ਪਿਆਰੀ ਮੋਹਿ ਕੋ ਸਿੱਖ ਪਿਆਰਾ ਨਾਹਿ"॥
ਨਸ਼ੇ ਛੱਡ ਗੁਰੂ ਉਪਦੇਸ਼ਾ ਵਾਂਗ ਜੀਵਨ ਢਾਲੀਏ

ਰਣਜੀਤ ਕੌਰ ਰਾਣੀ

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

# ਹਲੂਣਾ

ਬੀਬੀ ਜੀ...... ਕੀ ਗੱਲ ਹੈ, ਅੱਜ ਤੁਸੀਂ ਲਾਲ ਸੂਟ ਪਾਇਆ ਹੋਇਆ ਹੈ । ਦੇਖਣ ਵਿਚ ਲੱਗਦਾ ਹੈ ਕਿ ਤੁਸੀਂ ਅੱਜ 'ਵਰਤ' ਰਖਿਆ ਹੋਇਆ ਹੈ । ਕੀ ਤੁਸੀਂ ਬਾਣੀ ਨਹੀਂ ਪੜ੍ਹਦੇ । ਆਦਿ ਗ੍ਰੰਥ ਸਾਹਿਬ ਵਿੱਚ ਬਾਣੀ ਸਪੱਸ਼ਟ ਕਰਦੀ ਹੈ :-

"ਅੰਨ ਛੋਡ ਕਰੇ ਪਖੰਡ, ਨ ਸੁਹਾਗਨ ਨ ਉਹ ਰੰਡ"

(ਗ੍ਰੰਥ ਸਾਹਿਬ ਪੰਨਾ 873)

'ਵਰਤ' ਜੇਕਰ ਅਸੀਂ ਗਿਣਤੀ ਕਰੀਏ ਤਾਂ ਸਾਲ ਵਿੱਚ ਹਰਰੋਜ਼ ਹੀ ਕੋਈ ਨਾ ਕੋਈ ਵਰਤ ਨਿਕਲ ਆਵੇਗਾ। ਹਿੰਦੂ ਧਰਮ ਵਿਚ ਤਾਂ ਵਰਤ ਨੂੰ ਵਿਸ਼ੇਸ਼ ਸਥਾਨ ਦਿੱਤਾ ਗਿਆ ਹੈ । ਕੁਝ ਲੋਕ ਆਪਣੀ ਮਰਜੀ ਨਾਲ ਵਰਤ ਕਰਦੇ ਹਨ । ਕੁਝ ਦੂਸਰਿਆਂ ਨੂੰ ਦੇਖਾ-ਦੇਖੀ ਵਰਤ ਕਰਦੇ ਹਨ । ਸਾਰਾ ਦਿਨ ਭੁੱਖੇ ਰਹਿ ਕੇ ਵਰਤ ਕਰਨਾ ਅਜੀਬ ਅੰਧ ਵਿਸ਼ਵਾਸ ਹੈ। ਮੇਰੀ ਸਮਝ ਵਿਚ ਨਹੀਂ ਆ ਰਿਹਾ ਕਿ ਵਰਤ ਕਰਨ ਦਾ ਕੀ ਫਾਇਦਾ ? ਕੀ ਅਸਲ ਵਿੱਚ ਵਰਤ ਕਰਨ ਨਾਲ ਸਾਨੂੰ ਆਪਣੀ ਮਨਪਸੰਦ ਵਸਤੂ ਮਿਲ ਜਾਂਦੀ ਹੈ ? ਜਾਂ ਉਸਦਾ ਮਿਲਣਾ ਸਾਡੀ ਮੇਹਨਤ ਦਾ ਫਲ ਹੁੰਦਾ ਹੈ । ਕਈਆਂ ਨੂੰ ਤਾਂ ਇਹ ਵੀ ਨਹੀਂ ਪਤਾ ਹੁੰਦਾ ਕਿ ਵਰਤ ਕਰ ਰਹੇ ਹਨ ਯਾਂ ਭੇਡ-ਚਾਲ ਵਿਚ ਸ਼ਾਮਿਲ ਹੋ ਰਹੇ ਹਨ । ਹਫਤੇ ਵਿੱਚ ਇਕ ਦਿਨ ਵਰਤ ਕਰਨਾ ਭਾਵੇ ਸਿਹਤ ਵਾਸਤੇ ਲਾਭਦਾਇਕ ਹੈ ਅਤੇ ਸਾਡੀ ਪਾਚਨ ਕ੍ਰਿਆ ਨੂੰ ਵੀ ਅਰਾਮ ਮਿਲਦਾ ਹੈ । ਪਰ ਇਹ ਕੰਮ ਅਸੀਂ ਵਰਤ ਵਿੱਚ ਬੱਧੇ ਬਿਨਾਂ ਵੀ ਕਰ ਸਕਦੇ ਹਾਂ ।

ਕੁਝ ਲੋਕਾਂ ਦਾ ਕਹਿਣਾ ਹੈ ਕਿ ਵਰਤ ਦੇ ਦਿਨ ਪੂੜੀ, ਕਚੋਰੀ ਅਤੇ ਪਰਾਉਂਠਾ ਖਾਣਾ ਚਾਹੀਦਾ ਹੈ । ਦਾਲ ਚਾਵਲ ਨਹੀਂ ਖਾਣੇ ਚਾਹੀਦੇ । ਪਰ ਇਹ ਕਿਸੇ ਧਰਮ ਵਿੱਚ ਨਹੀਂ ਲਿਖਿਆ ਹੋਇਆ । ਜਿਸ ਦਿਨ ਸਵੇਰੇ ਕੁਝ ਨਾ ਖਾਧਾ ਹੋਵੇ ਉਸ ਦਿਨ ਤਾਂ ਸਾਨੂੰ ਸਧਾਰਨ ਅਤੇ ਹਲਕਾ ਭੋਜਨ ਖਾਣਾ ਚਾਹੀਦਾ ਹੈ । ਸਾਰਾ ਦਿਨ ਭੁੱਖੇ ਰਹਿ ਕੇ ਰਾਤ ਨੂੰ ਜਿਆਦਾ ਭੋਜਨ ਕਰਨਾ ਸੇਹਤ ਵਾਸਤੇ ਹਾਨੀਕਾਰਕ ਹੈ । ਕੁਝ ਔਰਤਾਂ ਦਾ ਕਹਿਣਾ ਹੈ ਕਿ ਵਰਤ ਕਰਨ ਨਾਲ ਡਾਇਟਿੰਗ ਹੋ ਜਾਂਦੀ ਹੈ । ਕੀ ਇਸ ਤਰ੍ਹਾਂ ਹੀ ਹੁੰਦਾ ਹੈ ?

ਅੰਨ ਤੋਂ ਇਲਾਵਾ ਹੋਰ ਵੀ ਖਾਣ ਦੀਆਂ ਬਹੁਤ ਚੀਜ਼ਾਂ ਹਨ । ਜਿਵੇਂ ਮਿਠਾਈਆਂ, ਫਲ, ਦੁੱਧ, ਜੂਸ, ਮੇਵੇ ਆਦਿ। ਕੁਝ ਔਰਤਾਂ ਆਪ ਤਾਂ ਵਰਤ ਕਰਦੀਆਂ ਹਨ । ਉਹਨਾਂ ਨੇ ਇਕ ਵਕਤ ਹੀ ਖਾਣਾ ਹੁੰਦਾ ਹੈ । ਦੂਜੇ ਵਕਤ ਜਾ ਤਾਂ ਖਾਣਾ ਬਣਾਉਣਾਂ ਟਾਲ ਦਿੰਦੀਆਂ ਹਨ ਅਤੇ ਜਾਂ ਕੱਚਾ ਪੱਕਾ ਹੀ ਕੁਝ ਬਣਾ ਲੈਂਦੀਆਂ ਹਨ ਜਿਸ ਦੇ ਨਾਲ ਸਾਰੇ ਪਰਵਾਰ ਦਾ ਹੀ ਵਰਤ ਹੋ ਜਾਂਦਾ ਹੈ ।

ਸਾਡੇ ਦੇਸ਼ ਵਿੱਚ ਇਕ ਵਰਤ ਹੋਰ ਹੁੰਦਾ ਹੈ । ਜਿਸਨੂੰ ਬਹੁਤ ਮਾਨਤਾ (ਮਹੱਤਵ) ਦਿੱਤੀ ਜਾਂਦੀ ਹੈ । ਉਹ ਹੈ ਕਰਵਾ ਚੌਥ ਦਾ ਵਰਤ ! ਇਹ ਵਰਤ ਪਤੀ ਦੀ ਲੰਬੀ ਉਮਰ ਵਾਸਤੇ ਕੀਤਾ ਜਾਂਦਾ ਹੈ । ਲਗਭੱਗ ਹਰ ਹਿੰਦੂ ਔਰਤ ਇਸ ਵਰਤ ਨੂੰ ਜ਼ਰੂਰ ਕਰਦੀ ਹੈ ਪਰ ਫਿਰ ਵੀ ਸਾਡੇ ਦੇਸ਼ ਵਿੱਚ ਵਿਧਵਾਵਾਂ ਦੀ ਕਮੀ ਨਹੀਂ ।

ਬਹੁਤ ਸਾਰੇ ਵਰਤਾਂ ਵਿੱਚ ਮਿੱਠਾ ਖਾਣ ਦਾ ਰਿਵਾਜ ਹੁੰਦਾ ਹੈ । ਉਸ ਵਿੱਚ ਨਮਕ ਖਾਣ ਨਾਲ ਪਾਪ ਲੱਗਣ ਦਾ ਡਰ ਹੁੰਦਾ ਹੈ । ਪਰ ਕਿੰਨੀਆਂ ਉਹ ਔਰਤਾਂ ਹਨ ਜੋ ਸ਼ੂਗਰ ਦੀਆਂ ਮਰੀਜ਼ ਹਨ ਤੇ ਮਿੱਠਾ ਖਾਂਕੇ ਵਰਤ ਕਰਦੀਆਂ ਹਨ ।

ਸਾਡੇ ਸਾਰੇ ਗੁਰੂ ਸਾਹਿਬਾਨ ਨੇ ਵਰਤ ਕਰਨ ਦਾ ਵਿਰੋਧ ਕੀਤਾ ਹੈ । ਉਹਨਾਂ ਦੇ ਅਨੁਸਾਰ ਇਹ ਸਾਰੇ ਅੰਧ-ਵਿਸ਼ਵਾਸ਼ ਦੇ ਢੌਂਗ ਹਨ । ਹਾਜ਼ਰਾ ਹਜ਼ੂਰ ਸਤਿਗੁਰ ਜਗਜੀਤ ਸਿੰਘ ਜੀ ਨੇ ਵਰਤ ਕਰਨ ਦੀ ਮਨਾਹੀ ਕੀਤੀ ਹੈ, ਕਿਉਂਕਿ ਸਾਡੀਆਂ ਨਾਮਧਾਰੀਆਂ ਬੀਬੀਆਂ ਕਈ ਵਰਤ ਕਰਦੀਆਂ ਹਨ । ਕਈ ਅਜੇ ਤੱਕ ਵੀ ਕਰਦੀਆਂ ਹਨ । ਅਸਲ ਵਿਚ ਕਮਜ਼ੋਰ ਵਿਚਾਰਧਾਰਾ ਤੇ ਮਾਨਸਿਕਤਾ ਵਾਲੀਆਂ ਦੀ ਨਿਸ਼ਾਨੀ ਵਰਤ ਹੈ । ਜਿਸਨੂੰ ਛੁਪਾਉਣ ਵਾਸਤੇ ਇਕ ਬਹਾਨਾ ਮਾਤਰ ਹੀ ਹੈ । ਕਿਉਂਕਿ ਇਹੋ ਜਿਹੇ ਲੋਕ ਵਰਤ ਦੀ ਆੜ ਵਿੱਚ ਮੇਹਨਤ ਤੋਂ ਦਿਲ ਚੁਰਾਂਦੇ ਹਨ ।

*ਸੁਖਵਿੰਦਰ ਕੌਰ (ਤੇਜ਼)*
*ਮੰਡੀ ਹਿਮਾਚਲ ਪ੍ਰਦੇਸ਼*

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

# ਮੈਨੂੰ ਕਰ ਦੇ ਨਿਹਾਲ ਮੇਰੇ ਸਤਿਗੁਰੂ

ਸਾਂਸ ਮੇਰੀ ਆਸ ਤੇਰੀ ਟੁੱਟ ਜਾਵੇ ਨਾ
ਤੂੰ ਕਿਤੋਂ ਬੋਲ ਦਿਲ ਖੋਲ੍ਹ ਹੱਸ ਨਾਲ ਮੇਰੇ ਸਤਿਗੁਰੂ
ਇੱਕ ਵਾਰੀ ਇਕ ਵਾਰੀ ਇੱਕ ਵਾਰੀ ਦਰਸ਼ਨ
ਦੇ ਦੇ ਮੈਨੂੰ ਕਰ ਦੇ ਨਿਹਾਲ ਮੇਰੇ ਸਤਿਗੁਰ
ਵਾਰੇ ਵਾਰੇ ਜਾਵਾਂ, ਮੈਂ ਤਾਂ ਸ਼ਗਨ ਮਨਾਵਾਂ
ਜੇ ਤੂੰ ਆਵੇਂ, ਗਲ ਲਾਵੇਂ, ਮੁਸਕਾਵੇਂ ਮੇਰੇ ਸਤਿਗੁਰ
ਲੱਗੀਆਂ ਨੇ ਲੱਗੀਆਂ ਨੇ ਲੱਗੀਆਂ ਨੇ ਦਿਲ ਦੀਆਂ
ਇਕ ਵਾਰੀ ਤੋੜ ਨਿਭਾ ਏ ਮੇਰੇ ਸਤਿਗੁਰ
ਇਕ ਵਾਰੀ ...
ਛਣ ਛਣਕਾਦੇ ਉਹ ਘੁੰਗਰੂ ਜੋ ਚੁੱਪ ਹੋ ਗਏ
ਸਾਡੇ ਦਿਲਾਂ ਵਿੱਚ ਉਠੇ ਛਣਕਾਰ ਮੇਰੇ ਸਤਿਗੁਰ
ਚੁੱਕ ਚੁੱਕ ਚੁੱਕ ਚੁੱਕ ਪਲਕਾਂ ਤੇ ਰੱਖਾਂਗੀ 'ਤੇ
ਕਰਾਂਗੀ ਮੈਂ ਤੇਰਾ ਸਤਿਕਾਰ ਮੇਰੇ ਸਤਿਗੁਰ
ਇਕ ਵਾਰੀ ...
ਗੁੰਗੇ ਹੋਏ ਬੋਲ ਭੇਦ ਦਿਲਾਂ ਦੇ ਤੂੰ ਖੋਲ੍ਹ
ਤੈਨੂੰ ਕਰ ਕਰ ਯਾਦ ਗਈ ਹਾਰ ਮੇਰੇ ਸਤਿਗੁਰ
ਸੁੰਨੀਆਂ ਨੇ ਸੁੰਨੀਆਂ ਨੇ ਸੁੰਨੀਆਂ ਨੇ ਅੱਖੀਆਂ
ਤੂੰ ਭਰ ਇਕ ਨਵੀਂ ਚਮਕਾਰ ਮੇਰੇ ਸਤਿਗੁਰ
ਇਕ ਵਾਰੀ ...
ਤਾਅਨੇ ਦੇਣ ਲੋਕ ਮੈਨੂੰ ਜੀਉਣ ਨਾ ਇਹ ਦੇਣ
ਕਰਾਂ ਇਹੋ ਅਰਦਾਸ ਬੱਸ ਕਰ ਮੇਰੇ ਸਤਿਗੁਰ
ਇੱਕੋ ਤੇਰਾ ਇੱਕੋ ਤੇਰਾ ਇੱਕੋ ਤੇਰਾ ਆਸਰਾ, ਏ
ਸਾਰੇ ਗਏ ਆਸਰੇ ਨੇ ਮਰ ਮੇਰੇ ਸਤਿਗੁਰ
ਇਕ ਵਾਰੀ ...
ਤੂੰ ਹੀ ਮੇਰਾ ਤਨ, ਤੂੰ ਹੀ ਮਨ, ਤੂੰ ਹੀ ਧਨ
ਤੂੰ ਹੀ ਸੱਚਾ ਮਹਿਰਮ ਯਾਰ ਮੇਰੇ ਸਤਿਗੁਰ
ਤੜਫੀਆਂ ਤੜਫੀਆਂ ਤੜਫੀਆਂ ਰਾਤ ਦਿਨ
ਕਿਹੜਾ ਤੇਰਾ ਮੇਰਾ ਤਕਰਾਰ ਮੇਰੇ ਸਤਿਗੁਰ
ਇਕ ਵਾਰੀ ਇਕ ਵਾਰੀ ਇਕ ਵਾਰੀ ਦਰਸ਼ਨ
ਦੇ ਦੇ ਮੈਨੂੰ ਕਰ ਦੇ ਨਿਹਾਲ ਮੇਰੇ ਸਤਿਗੁਰ
ਦਰਸ਼ਨ ਦੇ ਦੇ ਮੈਨੂੰ ਕਰਦੇ ਨਿਹਾਲ ਮੇਰੇ ਸਤਿਗੁਰ
ਬੱਸ, ਇਕ ਵਾਰੀ...

*ਨਰਿੰਦਰ ਕੌਰ ਨਾਮਧਾਰੀ*

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

# ਪ੍ਰਦੂਸ਼ਨ

ਅਗਸਤ 1948 : ਹਿਰੋਸ਼ੀਮਾ ਅਤੇ ਨਾਗਾਸਾਕੀ ਵਿਚ Nuclear ਬੰਬਾਂ ਦਾ ਇਸਤੇਮਾਲ

1981 : ਭੋਪਾਲ ਵਿੱਚ ਹਜ਼ਾਰਾਂ ਲੋਕਾਂ ਦੀ ਹੱਤਿਆ । ਕਾਰਨ ਜ਼ਹਿਰੀਲੀ ਗੈਸ ਮਿਥਾਇਲ ਸਾਇਨਾਇਟ ਦਾ ਫੈਲਾਵ।

1993 ਵਿਚ ਬ੍ਰਾਜ਼ੀਲ ਦੀ ਰਾਜਧਾਨੀ ਵਿੱਚ ਸਾਰੇ ਦੇਸ਼ਾਂ ਦਾ ਪ੍ਰਦੂਸ਼ਨ ਨੂੰ ਰੋਕਣ ਲਈ ਕਦਮ ਉਠਾਉਣਾ ।

1995 ਵਿਚ ਜਾਪਾਨ ਵਿਚ Traffic ਨੂੰ Control ਕਰਨ ਵਾਲਿਆਂ ਵਾਸਤੇ Oxygen Mask ਪਾਉਣੇ ਲਾਜ਼ਮੀ

1996 ਇਕ European ਦੇਸ਼ ਨੇ ਆਪਣੇ ਦੇਸ਼ ਵਿਚ Cycle ਵਰਤਣ ਦਾ ਸਖਤ ਕਾਨੂੰਨ ਪਾਸ ਕੀਤਾ ।

1997 ਭਾਰਤ ਵਲੋਂ ਆਪਣਾ 50ਵਾਂ ਆਜ਼ਾਦੀ ਦਿਹਾੜਾ ਮਨਾਉਨ ਲਈ ਵੱਖ-ਵੱਖ ਪ੍ਰੋਗਰਾਮਾਂ ਦਾ ਲਾਗੂ ਕਰਨਾ ਤੇ ਬੀਤੇ ਸਮੇਂ ਦਾ ਸਰਵੇਖਣ

ਦੋਸਤੋ ! ਅੱਜ ਅਸੀਂ 1999 ਵਿਚ ਹਾਂ ਤੇ ਆਪਣੀ ਦੇਸ਼ ਦੀ ਆਜ਼ਾਦੀ ਬਾਰੇ ਤੇ ਪ੍ਰਾਪਤੀਆਂ ਬਾਰੇ ਡੂੰਘੀ ਸੋਚ ਵਿਚ ਹਾਂ । ਅੱਜ ਵਿਗਿਆਨ ਦੀ ਤਰੱਕੀ ਸਦਕਾ ਤੇ ਆਵਾਜਾਈ ਦੇ ਸਾਧਨਾਂ ਸਦਕਾ ਅਸੀਂ ਸਾਰੇ ਪ੍ਰਿਥਵੀ ਦੇ ਵਾਸੀ ਸਿਮਟ ਕੇ ਇਕ ਛੋਟੇ ਜਿਹੇ ਦਾਇਰੇ ਵਿਚ ਇੱਕਠੇ ਹੋ ਗਏ ਹਾਂ । ਸਮਾਂ ਆ ਗਿਆ ਹੈ ਕਿ ਹੁਣ ਅਸੀਂ ਆਪਣੇ ਸ਼ਹਿਰ, ਪ੍ਰਾਂਤ ਅਤੇ ਦੇਸ਼ ਤੋਂ ਉਪੱਰ ਉਠੱ ਕੇ ਆਪਣੇ ਆਪ ਨੂੰ ਇਸ ਧਰਤੀ ਮਾਂ ਦੇ ਬੱਚੇ ਸਮਝੀਏ । ਇਸਦਾ ਮਤਲਬ ਉਹ ਸਾਡੇ ਲਈ ਅਤੇ ਸਾਡੇ ਉਤੇ ਆਪਣੇ ਲੱਖਾਂ ਖਜ਼ਾਨੇ ਜਿੰਨ੍ਹਾਂ ਵਿਚੋਂ ਪਾਣੀ, ਹਵਾ, (Oxygen) ਤਾਂ ਕੁਝ ਅਜਿਹੇ ਹਨ, ਜੋ ਸਾਡੇ ਸ਼ਰੀਰ ਦੇ ਹਿੱਸੇ ਹਨ, ਸਾਡੇ ਉਤੇ ਵਾਰਦੀ ਹੈ । ਇਸ ਧਰਤੀ ਮਾਂ ਨੂੰ ਅਸੀਂ ਇਸ ਦੇ ਬਦਲੇ ਵਿਚ ਵਿਗਿਆਨ ਦੀ ਤਰੱਕੀ ਦੇ ਨਾਮ ਤੇ, ਆਪਣੇ ਸਵਾਰਥ ਦੇ ਨਾਮ ਤੇ ਕਿਸੇ ਦੂਜੇ ਦੇਸ਼ ਨੂੰ ਨੀਵਾਂ ਦਿਖਾਉਣ ਦੇ ਨਾਮ ਤੇ ਇਸ ਨੂੰ ਤਹਿਸ-ਨਹਿਸ ਕਰਨ ਵਿਚ ਕੋਈ ਕਸਰ ਨਹੀਂ ਛੱਡਦੇ ।

ਪ੍ਰਦੂਸ਼ਨ ਜਿਸ ਦਾ ਮਤਲਬ ਪ੍ਰ=ਪਰਾਇਆ ਦੂਸ਼ਨ = ਗੰਦ । ਪ੍ਰਦੂਸ਼ਨ ਸ਼ਬਦ ਜੋ ਅੱਜ ਤੋਂ 30 ਸਾਲ ਪਹਿਲਾਂ ਕਦੇ ਸ਼ਬਦ-ਕੋਸ਼ ਵਿਚ ਹੀ ਮਿਲਦਾ ਸੀ ਅੱਜ ਬੱਚੇ ਬੱਚੇ ਦੀ ਜ਼ੁਬਾਨ ਤੇ ਹੈ ਅਤੇ ਛੋਟੇ, ਵੱਡੇ ਦੇਸ਼ ਦੀ ਹਰ ਛੋਟੀ ਤੋਂ ਛੋਟੀ ਅਤੇ ਵੱਡੀ ਤੋਂ ਵੱਡੀ Conference ਅਤੇ ਗੋਸ਼ਠੀ ਵਿਚ ਚਿੰਤਾ ਦਾ ਵੱਡਾ ਵਿਸ਼ਾ ਬਣ ਕੇ ਰਹਿ ਗਿਆ ਹੈ । ਆਓ ਪਹਿਲਾਂ ਨਜ਼ਰ ਮਾਰੀਏ ਹਵਾ ਦੇ ਪ੍ਰਦੂਸ਼ਨ ਬਾਰੇ । ਹਵਾ ਵਿਚ ਕੁਦਰਤ ਵਲੋਂ 21% Oxygen ਸ਼ਾਮਿਲ ਹੈ ਜੋ ਕਿ ਸਾਡੇ ਸਾਹ ਨੂੰ ਜਿਉਂਦਾ ਰੱਖਣ ਲਈ ਕਾਫੀ ਹੈ । ਪੌਦੇ ਅਤੇ ਰੁੱਖ ਸਾਡੇ ਵਲੋਂ ਛੱਡੀ ਗਈ ਕਾਰਬਨ-ਡਾਈ-ਆਕਸਾਈਡ ਲੈਕੇ Oxygen ਛੱਡਦੇ ਹਨ ।

***ਮਨੁੱਖ ਵਲੋਂ ਇਸ ਵਿਚ ਕੀਤੀਆਂ ਗਈਆਂ ਤਬਦੀਲੀਆਂ :-***

ਜ਼ਰੂਰਤ ਕਾਢ ਦੀ ਮਾਂ ਹੈ, ਮਨੁੱਖ ਨੂੰ ਜਿਉਂ-ਜਿਉਂ ਆਪਣੇ ਕੰਮ ਦੇ ਆਰਾਮ ਅਤੇ ਆਵਾਜਾਈ ਦੀ ਸਹੂਲਤ ਦੀ ਜ਼ਰੂਰਤ ਪਈ ਉਦੋਂ-ਉਦੋਂ ਵਿਗਿਆਨ ਨੇ ਤਰੱਕੀ ਕੀਤੀ । 20ਵੀਂ ਸਦੀ ਦੇ ਸ਼ੁਰੂ ਤੋਂ ਹੀ ਅੱਜ ਅਸੀਂ ਇਸ ਦੇ ਅੰਤ ਤੱਕ ਪਹੁੰਚ ਚੁੱਕੇ ਹਾਂ । ਧਰਤੀ ਉਤੇ ਨਿੱਤ ਨਵੀਆਂ, ਨਵੀਆਂ ਫੈਕਟਰੀਆਂ, ਆਵਾਜਾਈ, ਉਰਜਾ ਦੇ ਸਾਧਨ ਅਤੇ ਰਿਹਾਇਸ਼ਾ ਉਸਾਰੀਆਂ ਜਾਂਦੀਆਂ ਹਨ । ਇਸ ਵਿੱਚ ਕੋਈ ਸ਼ੱਕ ਨਹੀਂ ਕਿ ਸਾਡੇ ਆਰਾਮ ਅਤੇ ਸਹੂਲਤ ਵਾਸਤੇ ਹਨ । ਪਰ ਅਨਜਾਣੇ ਵਿਚ ਜੋ ਨੁਕਸਾਨ ਕਰਦੇ ਹਾਂ, ਜੋ ਨਾਂ-ਭਰਨ ਯੋਗ ਹੈ ।

ਕਰੋੜਾਂ ਫੈਕਟਰੀਆਂ ਦਾ ਧੂਆਂ ਜੋ ਕਿ Carbon-mono-oxide, Nitrogen, Sulphur ਅਤੇ Carbon-di-oxide ਦੇ ਰੂਪ ਵਿਚ ਫੈਲਦਾ ਹੈ, ਸਾਡੀ ਸਿਹਤ ਨੂੰ ਨੁਕਸਾਨ ਪਹੁਚਾਉਂਦਾ ਹੈ । ਆਵਾਜਾਈ ਦੇ ਸਾਧਨਾਂ ਤੋਂ ਨਿਕਲਦਾ ਧੂਆਂ, ਰੁੱਖਾਂ ਨੂੰ ਕੱਟ ਕੇ ਬਾਲਣ ਦਾ ਕੰਮ ਲੈਣਾ, ਇਹ ਸਭ ਕੁਝ ਹਵਾ ਨੂੰ ਦੂਸ਼ਿਤ ਕਰਦਾ ਹੈ ।

ਸਾਡੇ ਆਪਣੇ ਦੇਸ਼ ਭਾਰਤ ਵਿਚ ਸ਼ਹਿਰਾਂ ਵਿੱਚ ਫੈਕਟਰੀਆਂ ਅਤੇ ਆਵਾਜਾਈ ਦਾ ਧੂੰਆਂ ਅਤੇ ਪਿੰਡਾਂ ਵਿਚ ਬਾਲਣ ਦਾ ਧੂੰਆਂ ਇਸ ਕਦਰ ਹੈ ਕਿ ਭਾਰਤੀਆਂ ਵਿਚ ਸਾਹ ਦੀਆਂ ਬਿਮਾਰੀਆਂ ਦੀ ਦਰ ਸਾਰੇ ਸੰਸਾਰ ਤੋਂ ਜ਼ਿਆਦਾ ਹੈ । ਅੱਗੇ

ਦਿਨ ਦੇ ਵਕਤ ਹੀ ਧੂੰਆਂ ਏਨਾਂ ਜ਼ਿਆਦਾ ਫੈਲ ਜਾਂਦਾ ਹੈ ਕਿ ਸ਼ਾਮ ਦਾ ਵੇਲਾ ਰਾਤ ਲੱਗਣ ਲੱਗਦਾ ਹੈ । ਇਸ ਧੂਏਂ ਨਾਲ ਅੱਖਾਂ ਤੇ ਬੁਰਾ ਅਸਰ ਪੈਂਦਾ ਹੈ ।

ਕੁਦਰਤ ਨੇ ਸਾਨੂੰ ਸੂਰਜ ਦੀਆਂ ਤਪਦੀਆਂ ਕਿਰਨਾਂ ਤੋਂ ਬਚਾਉਣ ਲਈ Ozone Layer ਦਿਤੀ ਹੈ ਜੋ ਕਿ ਇਕ ਜਾਲੀ ਦੀ ਤਰ੍ਹਾਂ ਕੰਮ ਕਰਦੀ ਹੈ ਤੇ ਹਾਨੀਕਾਰਕ Ultra Violet ਕਿਰਨਾਂ ਨੂੰ ਰੋਕਦੀ ਹੈ । ਹਵਾ ਦੇ ਦੂਸ਼ਿਤ ਹੋਣ ਨਾਲ ਇਸ Ozone Layer ਵਿਚ ਸੁਰਾਖ ਹੋ ਗਏ ਹਨ ਅਤੇ ਸੂਰਜ ਦੀਆਂ ਹਾਨੀਕਾਰਕ ਕਿਰਨਾਂ ਸਾਡੇ ਤੱਕ ਪਹੁੰਚਣ ਲੱਗ ਗਈਆਂ ਹਨ । ਲੋਕਾਂ ਵਿੱਚ ਚਮੜੀ ਦੇ ਕੈਂਸਰ ਆਮ ਹੋ ਗਏ ਹਨ ।

ਸਾਇੰਸਦਾਨਾਂ ਨੇ ਇਹ ਪਤਾ ਲਗਾਇਆ ਹੈ ਕਿ ਜੇ ਜਲਦੀ ਹੀ ਇਸ ਨੂੰ ਨਾ ਰੋਕਿਆ ਗਿਆ ਤਾਂ ਸਾਫ ਹਵਾ ਲੈਣਾ ਵੀ ਇੱਕ ਮੁੱਲ ਦੀ ਚੀਜ਼ ਹੋ ਜਾਏਗੀ ।

**ਅਸੀਂ ਇਸ ਨੂੰ ਰੋਕਣ ਲਈ ਕੀ ਕਰ ਸਕਦੇ ਹਾਂ ?**

ਸਾਨੂੰ ਹਰ ਇਲਜ਼ਾਮ ਅਤੇ ਹਰ ਕੰਮ ਸਰਕਾਰ ਤੇ ਛੱਡਣ ਦੀ ਬਜਾਏ ਖੁਦ ਕੁਝ ਕਰਨ ਦਾ ਉਚੇਚ ਕਰਨਾ ਚਾਹੀਦਾ ਹੈ ।

ਸਾਨੂੰ ਫੈਕਟਰੀਆਂ ਲਗਾਉਣ ਵੇਲੇ ਧੂਏਂ ਨੂੰ ਛਾਣਨ ਵਾਸਤੇ ਮਿਲਦੇ ਸਪੈਸ਼ਲ ਫਿਲਟਰ (Filter) ਲਗਾਉਣੇ ਚਾਹੀਦੇ ਹਨ ।

ਸਕੂਟਰ, ਕਾਰਾਂ ਦਾ ਇਸਤੇਮਾਲ ਤਾਂ ਸਹੀ ਹੈ ਪਰ ਪੈਟਰੋਲ ਲੈਡ (Lead) ਤੋਂ ਬਗੈਰ ਸਮੇਤ ਵਰਤਨਾ ਚਾਹੀਦਾ ਹੈ । ਜਿੱਥੋਂ ਤੱਕ ਹੋ ਸਕੇ ਆਪਣੀ ਗੱਡੀ ਦਾ ਇਸਤੇਮਾਲ ਘੱਟ ਕਰੋ ਅਤੇ Cycle ਜਿਹੇ ਸਿਹਤ ਨੂੰ ਵਧਾਉਣ ਵਾਲੇ ਅਤੇ ਪ੍ਰਦੂਸ਼ਨ ਨਾ ਕਰਨ ਵਾਲੇ ਆਵਾਜਾਈ ਦੇ ਸਾਧਨਾਂ ਨੂੰ ਵਧਾਵਾ ਦੇਣਾ ਚਾਹੀਦਾ ਹੈ ।

Bio Gas Plant ਜਿਸ ਵਿਚ ਗੋਬਰ ਆਦਿ ਨੂੰ ਜਲਾਇਆ ਜਾਂਦਾ ਹੈ ਅਤੇ ਘਰ ਘਰ ਉਹ ਗੈਸ ਪਹੁੰਚਾਈ ਜਾਂਦੀ ਹੈ ਜੋ ਕਿ ਬਾਲਣ ਦੇ ਕੰਮ ਆਉਂਦੀ ਹੈ । ਇਸ ਨਾਲ ਬਾਲਣ ਦਾ ਧੂਆਂ ਨਹੀਂ ਹੁੰਦਾ ।

ਫੈਕਟਰੀਆਂ ਲਗਾਉਣ ਵੇਲੇ ਜਗ੍ਹਾ ਦੀ ਚੋਣ ਵੇਲੇ ਬਹੁਤ ਚੋਕੰਨਾਂ ਰਹਿਣਾ ਚਾਹੀਦਾ ਹੈ । ਫੈਕਟਰੀਆਂ ਰਿਹਾਇਸ਼ੀ ਜਗਾ ਤੋਂ ਦੂਰ ਹੋਣੀਆਂ ਚਾਹੀਦੀਆਂ ਹਨ । Oil Refinery ਅਤੇ ਗੈਸ ਦੇ ਪਲਾਂਟ, ਸ਼ਹਿਰ ਤੋਂ ਦੂਰ ਰਹਿਣ, ਨਹੀਂ ਤਾਂ ਉਹੀ ਹੁੰਦਾ ਹੈ ਜੋ Mathura (ਮਥੁਰਾ) Refinery ਸਾਡੀ ਧਰਤੀ ਦੇ ਅਜੂਬੇ ਤਾਜ-ਮਹਿਲ ਦੇ ਚਾਂਦਨੀ ਰੰਗ ਨੂੰ ਕਾਲਾ ਕਰਕੇ ਕਰਦੀ ਹੈ ।

***ਪਾਣੀ ਦੇ ਪ੍ਰਦੂਸ਼ਨ ਬਾਰੇ :-***

ਸਾਡੇ ਨਦੀਆਂ, ਤਾਲਾਬ, ਟੂਟੀਆਂ ਦਾ ਪਾਣੀ, ਕੋਈ ਵੀ ਪਾਣੀ ਸਾਫ ਨਹੀਂ । ਇਸ ਪ੍ਰਦੂਸ਼ਨ ਵਾਲੇ ਪਾਣੀ ਨੂੰ ਜੇ ਅਸੀਂ ਗੌਰ ਨਾਲ ਵੇਖੀਏ ਤਾਂ ਇਸ ਵਿਚ ਲੱਖਾਂ ਛੋਟੇ-ਛੋਟੇ ਕੀਟਾਣੂ ਹਨ ਜੋ ਕਿ ਸਾਡੇ ਅੰਦਰ ਜਾ ਕੇ ਜ਼ਹਿਰ ਫੈਲਾਉਂਦੇ ਹਨ ਅਤੇ ਕੌਲਰਾ (Cholera) ਜਿਹੇ ਭਿਆਨਕ ਰੋਗ ਕਰਦੇ ਹਨ ।

***ਪਾਣੀ ਪ੍ਰਦੂਸ਼ਿਤ ਕਿਵੇਂ ਹੁੰਦਾ ਹੈ ? :-***

ਫੈਕਟਰੀਆਂ ਦਾ ਗੰਦ ਜਦੋਂ ਨਦੀਆਂ ਵਿਚ ਸੁੱਟਿਆ ਜਾਂਦਾ ਹੈ । ਤਲਾਬਾਂ ਵਿਚ ਕੱਪੜੇ ਧੋਣਾ ਅਤੇ ਡੰਗਰਾਂ ਨੂੰ ਨਹਾਉਣਾ । ਪੈਟਰੋਲ ਲੈ ਕੇ ਜਾਣ ਵਾਲੇ ਜਹਾਜਾਂ ਚੋਂ ਅਕਸਰ ਪੈਟਰੋਲ ਨਿਕਲ ਕੇ ਪਾਣੀ ਨੂੰ ਪ੍ਰਦੂਸ਼ਿਤ ਕਰ ਦਿੰਦਾ ਹੈ। ਇਸ ਤਰ੍ਹਾਂ ਲੱਖਾਂ ਮਛਲੀਆਂ ਤੇ ਹੋਰ ਜੰਤੂਆਂ ਦੀ ਮੌਤ ਹੋ ਜਾਂਦੀ ਹੈ । ਸਮੁੰਦਰ ਦੇ ਕਿਨਾਰੇ ਦੁਨੀਆਂ ਦੇ ਕਈ ਵੱਡੇ ਸ਼ਹਿਰ ਅਤੇ ਬੰਦਰਗਾਹ ਹਨ । ਇਹਨਾਂ ਤਰੱਕੀ ਦੇ ਮੀਨਾਰਾਂ ਦਾ ਤਮਾਮ ਗੰਦ ਸਮੁੰਦਰ ਦੇ ਪਾਣੀ ਨੂੰ ਜ਼ਹਿਰ ਬਣਾ ਰਿਹਾ ਹੈ।

***ਇਸ ਦੇ ਨੁਕਸਾਨ :-***

ਪਾਣੀ ਤੋਂ ਬਿਨਾਂ ਹਰ ਪੰਛੀ, ਪਰਿੰਦਾ ਤੇ ਇਨਸਾਨ ਜੀ ਨਹੀਂ ਸਕਦਾ । ਸਾਫ ਪਾਣੀ ਦੀ ਕਮੀ, ਜ਼ਹਿਰੀਲੇ ਪਾਣੀ ਨਾਲ ਹੁੰਦੇ ਖੂਨੀ ਕ਼ਾਂਡ, ਅੱਜ ਸਾਨੂੰ ਸ਼ਰਮਿੰਦਾ ਕਰ ਦਿੰਦੇ ਹਨ । ਜਮੀਨ ਦੇ ਥੱਲੇ ਪਾਣੀ ਦੇ ਸਰੋਤ ਵੀ ਸਾਫ ਨਹੀਂ

ਰਹੇ । ਖੇਤਾਂ ਵਿਚ ਇਸਤੇਮਾਲ ਹੁੰਦੀ ਲੱਖਾਂ ਟਨ ਖਾਦ ਜਮੀਨ ਰਾਹੀਂ ਪਾਣੀ ਨੂੰ ਜ਼ਹਰੀਲਾ ਕਰ ਰਹੀ ਹੈ ।

*ਪਾਣੀ ਨੂੰ ਪ੍ਰਦੂਸ਼ਨ ਤੋਂ ਰੋਕਣ ਲਈ ਉਪਾਅ :-*

ਫੈਕਟਰੀਆਂ ਦੇ ਗੰਦੇ ਪਾਣੀ ਨੂੰ ਸਾਫ ਕਰਕੇ ਫਿਰ ਸੁਟਣਾ ਚਾਹੀਦਾ ਹੈ । ਧਰਮ ਦੇ ਨਾਮ ਉਤੇ ਧਾਰਮਿਕ ਨਦੀਆਂ ਨੂੰ ਗੰਦਾ ਨਹੀਂ ਕਰਨਾ ਚਾਹੀਦਾ । ਸੱਚੀ ਸ਼ਰਧਾ ਉਹਨਾ ਨੂੰ ਸਾਫ ਰੱਖਣ ਵਿਚ ਹੈ । ਪਿੰਡ ਵਿਚ ਛੱਪੜਾਂ ਵਿਚ ਕੱਪੜੇ ਧੋਣ ਦੀ ਮਨਾਹੀ ਹੋਣੀ ਚਾਹੀਦੀ ਹੈ । ਜਾਨਵਰਾਂ ਦੇ ਨਹਾਉਣ ਲਈ ਅਲੱਗ ਥਾਂ ਹੋਣੀ ਚਾਹੀਦੀ ਹੈ ।

*ਆਵਾਜ ਦਾ ਪ੍ਰਦੂਸ਼ਣ :-*

ਚਾਹੇ ਜਗਾ-ਜਗਾ ਲਿਖਿਆ ਮਿਲੇ 'No Noise' ਪਰ ਮੋਟਰਾਂ, ਸਪੀਕਰਾਂ ਦਾ ਸ਼ੋਰ ਕੰਨ ਪਾੜਨ ਤੱਕ ਜਾਂਦਾ ਹੈ । ਜਗਾ-ਜਗਾ ਜਲਸੇ, ਜਲੂਸ, ਧਾਰਮਿਕ ਸਮਾਗਮ ਮਨਾਉਣ ਦਾ ਢੰਗ, ਤਰੀਕਾ ਕੁਝ ਅਜਿਹਾ ਹੈ ਕਿ ਆਲੇ-ਦੁਆਲੇ ਦੇ ਸਾਰੇ ਲੋਕਾਂ ਨੂੰ ਨਾ ਚਾਹੁੰਦੇ ਹੋਏ ਵੀ ਇਹ ਸਭ ਕੁਝ ਸਹਾਰਣਾ ਪੈਂਦਾ ਹੈ ।

*ਇਸ ਨੂੰ ਰੋਕਣ ਦਾ ਉਪਾਅ :-*

ਟਰੈਫਿਕ ਕੰਟਰੋਲ ਕੁਝ ਅਜਿਹਾ ਹੋਣਾ ਚਾਹੀਦਾ ਹੈ ਕਿ ਹਾਰਨਾਂ ਦੀ ਵਰਤੋਂ ਘੱਟ ਤੋਂ ਘੱਟ ਹੋਵੇ । ਵਿਆਹ-ਸ਼ਾਦੀਆਂ, ਧਾਰਮਿਕ ਸਮਾਗਮ ਕੁਝ ਅਜਿਹੇ ਢੰਗ ਨਾਲ ਮਨਾਏ ਜਾਣ ਕਿ ਇਹ ਸ਼ਾਮਿਲ ਲੋਕਾਂ ਤੱਕ ਹੀ ਸੀਮਿਤ ਰਹੇ। ਆਲਾ-ਦੁਆਲਾ ਇਸ ਤੋਂ ਪ੍ਰੇਸ਼ਾਨ ਨਾ ਰਹੇ । ਵਿਗਿਆਨ ਦੀ ਤਰੱਕੀ ਦੇ ਬੁਰੇ ਪ੍ਰਭਾਵ ਦਾ ਇਕ ਹੋਰ ਉਦਾਹਰਣ :-

*ਨੀਉਕਲੀਅਰ ਪ੍ਰਦੂਸ਼ਣ :-*

ਊਰਜਾ ਪੈਦਾ ਕਰਨ ਦੇ ਨਵੀਨਤਮ ਸਾਧਨਾਂ ਵਿਚੋਂ ਇਕ ਹੈ Nuclear Plants ਜਿੰਨ੍ਹਾਂ ਵਿੱਚ Uranium ਵਰਗੀਆਂ ਧਾਤਾਂ ਦੀ ਵਰਤੋਂ ਹੁੰਦੀ ਹੈ । ਇਹ ਜਿੱਥੇ ਬਹੁਤ ਸਾਰੀ ਊਰਜਾ ਦਿੰਦੇ ਹਨ ਉਥੇ ਹੀ ਹਾਨੀਕਾਰਕ Radio Active ਕਿਰਨਾਂ ਵੀ ਛੱਡਦੇ ਹਨ । ਇਹ ਮਨੁੱਖ ਨੂੰ ਅਪੰਗ ਤੱਕ ਕਰ ਦਿੰਦੀਆਂ ਹਨ । ਇਸ ਦਾ ਬੁਰਾ ਅਸਰ ਆਉਣ ਵਾਲੀਆਂ ਨਸਲਾਂ ਤੇ ਵੀ ਰਹਿੰਦਾ ਹੈ ।

ਹੀਰੋਸ਼ੀਮਾ ਨਾਗਾਸਾਕੀ ਵਿਖੇ 1948 ਵਿੱਚ ਇਸ ਦਾ ਇਸਤੇਮਾਲ ਹੋਇਆ ਅਤੇ ਅੱਜ ਵੀ ਉਥੇ ਨਵ-ਜੰਮੇ ਬੱਚੇ ਅਪਾਹਜ ਪੈਦਾ ਹੁੰਦੇ ਹਨ ।

ਬਹੁਤ ਸਾਰੇ ਦੇਸ਼ਾਂ ਨੇ ਹੁਣ Nuclear ਹਥਿਆਰਾਂ ਤੇ ਰੋਕ ਲਗਾਈ ਹੈ । ਪਰ ਅਜੇ ਵੀ ਚੁਪ-ਚਪੀਤਿਆਂ ਇਸ ਦੇ ਪ੍ਰਯੋਗ ਚਲਦੇ ਹਨ । ਜੋ ਕਿ ਪ੍ਰਦੂਸ਼ਨ ਦਾ ਵੱਡਾ ਕਾਰਨ ਹਨ ।

ਜਿਵੇਂ ਕਿ ਅਸੀਂ ਵੱਖ-ਵੱਖ ਪ੍ਰਦੂਸ਼ਣ ਬਾਰੇ ਗੱਲਬਾਤ ਕੀਤੀ ਅਤੇ ਇਸ ਦੇ ਹਾਨੀਕਾਰਕ ਪਹਿਲੂ ਬਾਰੇ ਜਾਣਿਆ। ਉਸ ਤੋਂ ਇਹ ਗੱਲ ਭਲੀ ਭਾਂਤ ਜਾਣੂ ਹੁੰਦੀ ਹੈ ਕਿ ਜੇ ਇਸ ਪ੍ਰਦੂਸ਼ਣ ਦੇ ਦੈਂਤ ਨੂੰ ਜਲਦੀ ਹੀ ਕਾਬੂ ਨਾ ਕੀਤਾ ਗਿਆ ਤਾਂ ਇਹ ਇਕ ਭਿਆਨਕ ਰੂਪ ਧਾਰਨ ਕਰਕੇ ਸਾਨੂੰ ਜਲਦੀ ਹੀ ਨਿਗਲ ਜਾਏਗਾ । ਇਸ ਤੋਂ ਬਚਾਅ ਦੇ ਉਪਾਅ ਆਸਾਨ ਹਨ ਸਿਰਫ ਥੋੜੀ ਜਿਹੀ ਸਾਵਧਾਨੀ ਅਤੇ ਸੂਝ-ਬੂਝ ਦੀ ਲੋੜ ਹੈ ।

ਸਭ ਤੋਂ ਜ਼ਰੂਰੀ ਪਹਿਲੂ ਹੈ, ਨੌਜਵਾਨ ਪੀੜ੍ਹੀ ਜਿਸ ਦੇ ਹੱਥ ਵਿਚ ਦੇਸ਼ ਦੀ ਵਾਗਡੋਰ ਹੈ । ਇਸ ਬਾਰੇ ਜਾਣੂ ਹੋਵੇ ਅਤੇ ਕੋਈ ਉਚੇਚਾ ਕਦਮ ਚੁੱਕੇ ।

'ਇੱਕ ਰੁੱਖ ਇਕ ਮਨੁੱਖ' ਦਾ ਨਾਅਰਾ ਇਸ ਉਤੇ ਵੀ ਲਾਗੂ ਹੁੰਦਾ ਹੈ । ਜੇ ਹਰ ਕੋਈ ਇਕ ਰੁੱਖ ਲਾਵੇ ਤਾਂ ਇਹ ਧਰਤੀ ਹੋਰ ਸੁਨੱਖੀ ਅਤੇ ਸਾਫ ਰਹਿ ਸਕਦੀ ਹੈ । ਆਓ ਇਸ ਨੂੰ ਬਿਹਤਰ ਬਣਾਈਏ ।

ਨਵਪ੍ਰੀਤ ਕੌਰ ਨੀਲੋ
ਅੰਮ੍ਰਿਤਸਰ

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

# ਚੰਦ ਸਵਾਲ

*ਸ: ਗੁਰਮੁੱਖ ਸਿੰਘ ਨਾਮਧਾਰੀ ਪ੍ਰਧਾਨ, ਵਿਸ਼ਵ ਨਾਮਧਾਰੀ ਵਿਦਿਅਕ ਜਥਾ*

ਅੱਜ ਕਾਫੀ ਦਿਨਾਂ ਬਾਅਦ ਸਮਾਂ ਮਿਲਿਆ ਸੀ, ਪ੍ਰਧਾਨ ਜੀ ਪਾਸੋਂ । ਮੈਂ ਟੈਲੀਫੋਨ ਤੇ ਪ੍ਰਧਾਨ ਜੀ ਦੇ ਘਰ ਹੋਣ ਬਾਬਤ ਪੱਕਾ ਕੀਤਾ । ਸ਼ਾਮ 6 ਵਜੇ ਆਉਣ ਲਈ ਆਖਿਆ ਗਿਆ । ਸਾਢੇ ਕੁ ਛੇ ਵਜੇ ਮੈਂ ਉਹਨਾਂ ਦੇ ਘਰ ਪਹੁੰਚਿਆ । ਪ੍ਰਧਾਨ ਜੀ ਪਾਈਪ ਫੜੀ ਗਲੀ ਵਿੱਚ ਪਾਣੀ ਛਿੜਕ ਰਹੇ ਸਨ । ਸਤਿ ਸ੍ਰੀ ਅਕਾਲ ਹੋਈ ਮੈਨੂੰ ਅੰਦਰ ਬੈਠਣ ਲਈ ਆਖ ਆਪ ਵੀ ਪ੍ਰਧਾਨ ਜੀ ਨਾਲ ਹੀ ਤੁਰ ਪਏ ।

ਬੈਠਕ ਵਿਚ ਬੈਠਣ ਉਪਰੰਤ ਚੌਹੁ ਪਾਸੀ ਨਜ਼ਰ ਕੀਤੀ । ਸਾਹਮਣੀ ਦੀਵਾਰ ਤੇ ਸ੍ਰੀ ਸਤਿਗੁਰੂ ਜੀ ਦੀ ਖੇਤੇ ਵੱਡੇਰੀ ਤਸਵੀਰ ਹੈ । ਸਾਹਮਣੇ ਪਿਆ ਮੇਜ਼ ਕਿਤਾਬਾਂ, ਰਜਿਸਟਰਾਂ ਅਖਬਾਰਾਂ ਆਦਿ ਨਾਲ ਭਰਿਆ ਪਿਆ ਹੈ । ਸ਼ਾਇਦ ਸਲਾਨਾਂ ਸੰਮੇਲਨ ਵਾਸਤੇ ਸਲੇਬਸ ਤਿਆਰ ਹੋ ਰਿਹਾ ਹੈ । ਇਹ ਦਿਨ ਬੜੀ ਮਸਰੂਫੀਅਤ ਭਰੇ ਹਨ । ਸਾਹਮਣੇ ਸੋਫੇ ਤੇ ਪ੍ਰਧਾਨ ਜੀ ਬੈਠੇ ਸਨ, ਆਮ ਕੱਦ ਕਾਠ, ਲੰਮੀ ਸਵਾਰੀ ਦਾੜ੍ਹੀ, ਚਿੱਟੇ ਬਸਤਰ, ਗੁੰਦਵਾਂ ਖਿਡਾਰੀਆਂ ਵਾਲਾ ਜੁੱਸਾ ਸੁਚੱਜੇ ਢੰਗ ਨਾਲ ਸਜਾਈ ਦਸਤਾਰ, ਮੁਸਕਰਾਉਂਦਾ ਚੇਹਰਾ ਸੁਹਜ ਤੇ ਮਨਮੋਹਣੀ ਸਖਸ਼ੀਅਤ ਹੈ, ਖੈਰ ਜਲ ਪਾਣੀ ਤੋਂ ਬਾਅਦ ਜਿਸ ਬਾਬਤ ਮੈਂ ਆਇਆ ਸਾਂ, ਮੈਂ ਆਪਣੇ ਸਵਾਲਾਂ ਦਾ ਸਿਲਸਿਲਾ ਸ਼ੁਰੂ ਕਰ ਦਿੱਤਾ ।

**ਸਵਾਲ : 1** *ਆਪ ਦਾ ਕੀ ਪਿਛੋਕੜ ਹੈ ? ਕੀ ਤੁਸੀਂ ਸ਼ੁਰੂ ਤੋਂ ਹੀ ਨਾਮਧਾਰੀ ਹੋ ?*

ਮੇਰੇ ਦਾਦੇ, ਪੜਦਾਦੇ, ਚਾਚੇ, ਤਾਏ ਆਦਿ ਸਭ ਖੁੱਲੇ ਸਿੱਖ ਸਨ ਪਰ ਮੇਰੇ ਪਿਤਾ ਜੀ ਸੰਤ ਨਾਜਰ ਸਿੰਘ ਜੀ ਤੇ ਮਾਤਾ ਬਚਨ ਕੌਰ ਜੀ ਪੱਕੇ ਨਾਮਧਾਰੀ ਸਨ । ਪਿਤਾ ਜੀ ਬਹੁਤ ਬੰਦਗੀ ਵਾਲੇ ਅਤੇ ਕਿਰਤ ਕਰਕੇ ਆਪਣਾ ਪਰਿਵਾਰ ਪਾਲਣ ਵਾਲੇ ਸਿਦਕੀ ਸਿੱਖ ਸਨ । ਮੇਰੇ ਮਾਤਾ-ਪਿਤਾ ਸਾਰੀ ਉਮਰ ਸੋਧ ਮਰਿਯਾਦਾ ਦੇ ਧਾਰਨੀ ਰਹੇ । ਸੋ ਨਾਮਧਾਰੀ ਪੁਣਾਂ ਤਾਂ ਮੈਨੂੰ ਮੇਰੇ ਮਾਤਾ-ਪਿਤਾ ਪਾਸੋਂ ਹੀ ਪ੍ਰਾਪਤ ਹੋਇਆ । ਸਾਡਾ ਪਿੰਡ ਹਰਿਆਣਾ ਦੇ ਸਿਰਸਾ ਜ਼ਿਲੇ ਵਿਚ ਮਿਰਜ਼ਾਪੁਰ ਹੈ । ਪ੍ਰਾਇਮਰੀ ਤੱਕ ਮੈਂ ਆਪਣੇ ਪਿੰਡ ਦੇ ਸਕੂਲ ਵਿੱਚ ਹੀ ਪੜ੍ਹਿਆ । ਅਗਲੀ ਪੜ੍ਹਾਈ ਸ੍ਰੀ ਗੁਰੂ ਹਰੀ ਸਿੰਘ ਮਹਾਂ ਵਿਦਿਆਲਿਆ ਵਿਚ ਕੀਤੀ । ਮਹਾਂ ਵਿਦਿਆਲਿਆ ਸਾਡੇ ਪਿੰਡ ਤੋਂ 8-9 ਕਿਲੋਮੀਟਰ ਦੂਰ ਹੁੰਦਾ ਸੀ । ਅਸੀਂ ਹਰ ਰੋਜ਼ ਤੁਰ ਕੇ ਜਾਣਾਂ । ਰਸਤੇ ਵਿੱਚ ਘੱਗਰ ਦਰਿਆ ਪੈਂਦਾ ਹੈ । ਬਰਸਾਤਾਂ ਵਿਚ ਜਦੋਂ ਇੱਥੇ ਹੜ ਆ ਜਾਂਦੇ ਸਨ ਤਾਂ ਅਸੀਂ ਪਿੰਡੋਂ ਤੈਰ ਕੇ ਹੀ ਜਾਣਾ ।

**2.** *"ਰਹਿਬਰ" ਆਪ ਦਾ ਤਖੱਲਸ ਹੈ ਜਾਂ ਕੀ ਹੈ ?*

ਜਦੋਂ ਮੈਂ ਅੱਠਵੀਂ ਜਮਾਤ ਵਿੱਚ ਸਾਂ ਤਾਂ ਉਥੇ (ਸ੍ਰੀ ਜੀਵਨ ਨਗਰ) ਨਾਮਧਾਰੀ ਸਾਹਿਤ ਸਭਾ ਬਣੀ ਹੋਈ ਸੀ । ਮੈਨੂੰ ਵੀ ਕਵਿਤਾ ਆਦਿ ਨਾਲ ਸ਼ੁਰੂ ਤੋਂ ਲਗਾਵ ਸੀ । ਪਰ ਸਾਨੂੰ ਬੱਚੇ ਹੋਣ ਕਾਰਨ ਸਭਾ ਵਿੱਚ ਮੈਂਬਰਸ਼ਿਪ ਨਹੀਂ ਸੀ ਮਿਲਦੀ । ਮੈਂ ਆਪਣੇ ਸਾਥੀਆਂ ਨਾਲ ਮਿਲ ਕੇ 'ਬਾਲ ਸਭਾ' ਬਣਾ ਲਈ ਅਸੀਂ ਇਸ ਦੀਆਂ ਬ੍ਰਾਂਚਾ ਵੀ ਬਣਾ ਲਈਆਂ । ਇਕ ਦਿਨ ਕਵੀ ਪ੍ਰੀਤਮ ਸਿੰਘ ਜੀ ਆਏ ਸਾਡੀ ਸਭਾ ਬਾਬਤ ਸੁਣ ਬਹੁਤ ਖੁਸ਼ ਹੋਏ ਤੇ ਮੈਨੂੰ ਆਖਣ ਲੱਗੇ ਕਿ ਤੂੰ ਤਾਂ 'ਰਹਿਬਰਾਂ' ਵਾਲਾ ਕੰਮ ਕੀਤਾ ਹੈ । ਫੇਰ ਮੈਨੂੰ ਸਾਰੇ ਰਹਿਬਰ ਹੀ ਆਖਣ ਲੱਗੇ । ਸਤਿਗੁਰੂ ਜੀ ਵੀ ਮੈਨੂੰ ਰਹਿਬਰ ਆਖ ਸੰਬੋਧਨ ਕਰਦੇ ਸਨ । ਸੋ ਜੀਵਨ ਨਗਰ ਇਲਾਕੇ ਵਿੱਚ ਸਾਰੇ ਮੈਨੂੰ ਰਹਿਬਰ ਦੇ ਨਾਮ ਨਾਲ ਹੀ ਜਾਣਦੇ ਸਨ ।

**3.** *ਗੁਰੂ ਘਰ ਵਿੱਚ ਸੇਵਾ ਤੇ ਕਦੋਂ ਆਏ ?*

1966 ਈ: ਦੀ ਗੱਲ ਹੈ ਮੇਰੇ ਦਸਵੀਂ ਜਮਾਤ ਦੇ ਇਮਤਿਹਾਨ ਚੱਲ ਰਹੇ ਸਨ । ਸੋਧ ਮਰਿਯਾਦਾ ਰੱਖੀ ਹੋਣ ਕਾਰਨ ਅਸੀਂ ਆਪਣਾ ਪ੍ਰਸ਼ਾਦਾ ਆਪ ਪਕਾਉਂਦੇ ਸਾਂ, ਮੈਂ ਤੇ ਮੇਰਾ ਇਕ ਸਾਥੀ ਚੌਜਾ ਸਿੰਘ । ਇਕ ਦਿਨ ਅਸੀਂ ਸਵੇਰੇ ਪ੍ਰਸ਼ਾਦਾ ਤਿਆਰ ਕਰ ਰਹੇ ਸਾਂ ਕਿ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਆ ਦਰਸ਼ਨ ਦਿੱਤੇ । ਪਾਤਸ਼ਾਹ ਜੀ ਸਾਡੀ ਸੋਧ ਮਰਿਯਾਦਾ ਰੱਖੀ ਦੇਖ ਬਹੁਤ ਖੁਸ਼ ਹੋਏ । ਸਾਡੇ ਬਾਬਤ ਪੁੱਛਿਆ ਗਿਆ । ਉਸੇ ਦਿਨ ਤੋਂ ਮੈਂ ਸਤਿਗੁਰੂ ਜੀ ਦੀਆਂ ਨਜ਼ਰਾਂ ਵਿੱਚ ਆ ਗਿਆ ।

ਇਮਤਿਹਾਨਾਂ ਤੋਂ ਬਾਅਦ ਜਦੋਂ ਮੈਂ ਘਰ ਆਇਆ ਤਾਂ ਸਤਿਗੁਰੂ ਜੀ ਦਾ ਹੁਕਮ ਆਇਆ ਸੀ ਕਿ ਆ ਕੇ ਮਿਲ ਜਾ ਤਾਂ ਸਤਿਗੁਰੂ ਜੀ ਮੈਨੂੰ ਮਾਹਾਰਾਜ ਬੀਰ ਸਿੰਘ ਦਾ ਸਕੱਤਰ ਨਿਯੁਕਤ ਕਰ ਦਿੱਤਾ । ਇਸੇ ਦੌਰਾਨ ਮੈਂ ਕਦੇ-ਕਦੇ ਸਤਿਗੁਰੂ ਜੀ ਦੇ ਚਿੱਠੀ-ਪੱਤਰ ਵੀ ਪੜ੍ਹ ਕੇ ਸੁਣਾਇਆ ਕਰਦਾ ਸਾਂ । 1967 ਈ: ਵਿੱਚ ਸਤਿਗੁਰੂ ਜੀ ਨੇ ਮੈਨੂੰ ਆਪਣਾ ਅਸਥਾਈ ਸਕੱਤਰ ਨਿਯੁਕਤ ਕਰ ਚਾਬੀਆਂ ਸੰਭਾਲ ਦਿੱਤੀਆਂ । ਸੱਤ ਮਹੀਨੇ ਮੈਂ ਇਹ ਸੇਵਾ ਨਿਭਾਈ ਫੇਰ ਸੰਤ ਸੁਵਰਨ ਸਿੰਘ ਜੀ ਸਨੇਹੀ ਨੂੰ ਸੰਭਾਲ ਦਿੱਤੀ ਗਈ ।

ਉਸ ਤੋਂ ਬਾਅਦ ਮੈਂ ਦਿੱਲੀ 6-7 ਮਹੀਨੇ ਬਿਜਲੀ ਦਾ ਕੰਮ ਸਿੱਖਿਆ । ਇਕ ਦਿਨ ਫਿਰ ਸਤਿਗੁਰੂ ਜੀ ਦਾ ਬੁਲਾਵਾ ਆ ਗਿਆ ਤੇ ਮੈਨੂੰ ਦੁਬਾਰਾ ਮਹਾਰਾਜ ਦਾ ਸਕੱਤਰ ਨਿਯੁਕਤ ਕਰ ਦਿੱਤਾ ਗਿਆ । ਇਸ ਤਰ੍ਹਾਂ ਸਤਿਗੁਰੂ ਜੀ ਦੀ ਕ੍ਰਿਪਾ ਦੁਆਰਾ ਮੈਂ ਗੁਰੂ ਘਰ ਵਿਚ ਸੇਵਾ ਤੇ ਆਇਆ ।

4. *ਨਾਮਧਾਰੀ ਹਾਕੀ ਟੀਮ ਵਿੱਚ ਵੀ ਤੁਸਾਂ ਖਿਡਾਰੀ ਤੇ ਅਹੁਦੇਦਾਰ ਰਹੇ ਹੋ, ਇਸ ਬਾਬਤ ਕੁਝ ਚਾਨਣਾ ਪਾਓਗੇ ?*

ਖੇਡਾਂ ਦਾ ਮੈਨੂੰ ਸ਼ੁਰੂ ਤੋਂ ਹੀ ਸ਼ੌਕ ਸੀ । ਸਤਿਗੁਰੂ ਜੀ ਦੀ ਕ੍ਰਿਪਾ ਨਾਲ ਸਰੀਰ ਸ਼ੁਰੂ ਤੋਂ ਹੀ ਬਹੁਤ ਵਧੀਆ ਰਿਹਾ ਹੈ । ਹੁਣ ਦੀ 'ਨਾਮਧਾਰੀ ਅਲੈਵਨ' ਤੇ ਉਹਨਾਂ ਦਿਨਾਂ ਦੀ 'ਨਾਮਧਾਰੀ ਹਾਕੀ ਟੀਮ' ਵਿਚ ਮੈਂ ਤੇ ਠਾਕੁਰ ਜੀ ਵੱਡੇ ਇੱਕਠੇ ਖੇਡਦੇ ਰਹੇ ਹਾਂ । ਅਸੀਂ Distric Level ਤੇ ਮੈਚ ਵੀ ਇਕੱਠੇ ਹੀ ਖੇਡਦੇ ਰਹੇ ਹਾਂ, 1981 ਤੋਂ 1986 ਤੱਕ ਸਤਿਗੁਰੂ ਜੀ ਮੈਨੂੰ ਨਾਮਧਾਰੀ ਹਾਕੀ ਟੀਮ ਦਾ ਮੈਨੇਜਰ ਵੀ ਥਾਪਿਆ । ਇਸ ਸਮੇਂ ਨੂੰ ਨਾਮਧਾਰੀ ਹਾਕੀ ਟੀਮ ਦਾ Golden Period ਵੀ ਆਖਿਆ ਜਾਂਦਾ ਹੈ । ਇਸ ਟੀਮ ਨੂੰ ਨਾਮਧਾਰੀ ਵਿਦਿਅਕ ਜੱਥੇ ਦੇ ਨਾਮ ਨਾਲ ਵੀ ਖਿਡਾਇਆ ਜਾਂਦਾ ਰਿਹਾ ਹੈ । ਇਹ N-V-J ਦੇ ਨਾਮ ਨਾਲ ਵੀ ਮਸ਼ਹੂਰ ਸੀ ।

5. *ਇਕ ਜਾਤੀ ਸਵਾਲ ! ਤੁਹਾਡਾ ਆਨੰਦ ਕਾਰਜ ਕਦੋਂ ਹੋਇਆ ?*

(ਜ਼ਰਾ ਮੁਸਕਰਾਕੇ) ਅਨੰਦ ਕਾਰਜ... ਮੇਰਾ ਆਨੰਦ ਕਾਰਜ 1968 ਈ: ਨੂੰ ਲੁਧਿਆਣਾ ਹੋਲੇ ਮਹੱਲੇ ਸਮੇਂ ਸੰਤ ਪ੍ਰੀਤਮ ਸਿੰਘ ਜੀ ਪੱਦੀ ਖਾਲਸਾ ਵਾਲਿਆਂ ਦੀ ਸਪੁੱਤਰੀ ਚਰਨਜੀਤ ਕੌਰ ਨਾਲ ਹੋਇਆ । ਮੇਰੀ ਸੁਪਤਨੀ ਦਾ ਸੁਭਾਅ ਸਤਿਗੁਰੂ ਜੀ ਦੇ ਚਰਨਾਂ ਤੇ ਸਿਦਕ ਭਰੋਸੇ ਵਾਲਾ ਹੈ । ਉਹ ਇਕ ਬੰਦਗੀ ਤੇ ਸੇਵਾ ਵਾਲੇ ਪ੍ਰੀਵਾਰ ਨਾਲ ਸੰਬੰਧਿਤ ਹਨ।

6. *ਸਤਿਗੁਰੂ ਜੀ ਬੰਗਲੌਰ ਵਿਖੇ ਵੀ ਆਪ ਨੂੰ ਸੇਵਾ ਬਖਸ਼ੀ ਇਸ ਬਾਬਤ ਕੁਝ ਚਾਨਣਾ ਪਾਓਗੇ ?*

1974 ਤੱਕ ਮੈਂ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਮਹਾਰਾਜ ਬੀਰ ਸਿੰਘ ਦਾ ਸਕੱਤਰ ਰਿਹਾ । 1975 ਵਿਚ ਜਦੋਂ ਸਤਿਗੁਰੂ ਜੀ ਬੰਗਲੌਰ ਵਾਲੀ ਜ਼ਮੀਨ ਖ੍ਰੀਦੀ ਤਾਂ ਮੈਨੂੰ ਉਥੇ ਬਤੌਰ ਇਲੈਕਟ੍ਰਿਸ਼ਨ ਨਿਯੁਕਤ ਕੀਤਾ ਗਿਆ । ਮੈਂ ਉਥੇ ਛੇ ਮਹੀਨੇ ਸੇਵਾ ਕੀਤੀ । ਫੇਰ 1976 ਵਿਚ ਸਤਿਗੁਰੂ ਜੀ ਮੈਨੂੰ ਬਤੌਰ ਮੈਨੇਜਰ ਸੇਵਾ ਕਰਨ ਲਈ ਬੰਗਲੌਰ ਨਿਯੁਕਤ ਕੀਤਾ ।

"ਪਹਿਲਾਂ ਹਾਂ ਕਹਿ" (ਜ਼ਰਾ ਹੱਸ ਕੇ)

ਮੈਨੂੰ ਇੱਕ ਗੱਲ ਹੋਰ ਯਾਦ ਆਈ । ਸਾਡੀ ਸੰਤ ਨਗਰ ਬਿਜਲੀ ਦੀ ਦੁਕਾਨ ਸੀ । ਇਕ ਦਿਨ ਸਵੇਰੇ-ਸਵੇਰੇ ਸਤਿਗੁਰੂ ਜਗਜੀਤ ਸਿੰਘ ਜੀ ਆਪ ਕਾਰ ਚਲਾ ਸਾਡੇ ਦਰਵਾਜ਼ੇ ਅੱਗੇ ਆ ਲਾਈ । ਬਾਹਰ ਨਿਕਲਣ ਦਾ ਰਸਤਾ ਬੰਦ ਕਰ ਦਿੱਤਾ । ਮੈਂ ਦਰਸ਼ਨ ਕਰਨ ਲਈ ਬਾਹਰ ਆਉਣ ਲੱਗਿਆ ਤਾਂ ਸਤਿਗੁਰੂ ਜੀ ਕਾਰ ਵਿਚੋਂ ਹੀ ਆਖੀ ਜਾਣ ਕਿ "ਪਹਿਲਾਂ ਹਾਂ ਕਹਿ" ਜਾਣੀ ਕਿ ਉਹ ਜੋ ਹੁਕਮ ਕਰਨਗੇ ਮੈਂ ਮੰਨਾਂਗਾ । ਮੈਂ ਸਤਿਬਚਨ ਆਖਿਆ । ਹੁਕਮ ਹੋਇਆ ਕਿ ਬੰਗਲੌਰ ਜਾਓ ਤੇ ਸੇਵਾ ਕਰ । ਸਤਿਗੁਰੂ ਜੀ ਹੁਕਮ ਕੀਤਾ ਕਿ ਤੇਰਾ ਸਾਰਾ ਪਿਛਲਾ ਕੰਮ ਲੈਣਦਾਰੀਆਂ, ਦੇਣਦਾਰੀਆਂ ਮੈਂ ਆਪ ਵੇਖਾਂਗਾ । ਫੇਰ ਮੈਨੂੰ ਕਾਹਦੀ ਚਿੰਤਾ ਸੀ ।

7. *ਆਪ ਗੁਰੂ ਘਰ ਦੀ ਸੇਵਾ ਦੇ ਨਾਲ-ਨਾਲ ਆਪਣਾ ਕਾਰੋਬਾਰ ਵੀ ਕਿਵੇਂ ਚਲਾਉਂਦੇ ਰਹੇ ਹੋ ?*

ਕਾਰੋਬਾਰ ਤਾਂ ਜਿਵੇਂ ਮੈਂ ਪਹਿਲਾਂ ਹੀ ਆਖਿਆ ਹੈ ਕਿ ਸਤਿਗੁਰੂ ਜੀ ਹੁਕਮ ਕੀਤਾ ਸੀ ਕਿ "ਤੇਰਾ ਕੰਮ-ਕਾਰ ਮੈਂ ਆਪ ਵੇਖਾਂਗਾ । ਪਹਿਲਾਂ ਸਤਿਗੁਰੂ ਜੀ ਹੁਕਮ ਕੀਤਾ ਕਿ ਮੈਂ ਡੁਬਈ ਚਲਿਆ ਜਾਵਾਂ । ਮੈ ਤਿਆਰੀਆਂ ਕਰ ਕੇ ਅਸ਼ੀਰਵਾਦ ਲੈਣ ਲਈ ਗਿਆ ਤਾਂ ਸਤਿਗੁਰੂ ਜੀ ਹੁਕਮ ਕੀਤਾ ਕਿ ਜੇ ਇਥੇ ਹੀ ਡੁਬਈ ਵਰਗਾ ਹੋ ਜਾਵੇਂ ਤਾਂ ? ਮੈਂ

ਆਖਿਆ ਜੀ ਸਤਿ ਬਚਨ । ਸਤਿਗੁਰੂ ਜੀ ਹੁਕਮ ਕੀਤਾ ਕਿ ਲੁਧਿਆਣੇ ਨਟ-ਬੋਲਟਾਂ ਆਦਿ ਦਾ ਕੰਮ ਚਾਲੂ ਕਰ ਲੈ। ਇਸ ਤਰ੍ਹਾਂ ਕੰਮ ਕਾਰ ਵੀ ਚਲਦਾ ਰਿਹਾ ਤੇ ਸੇਵਾ ਵੀ ।

*8. ਆਪ ਜੀ ਹੋਰ ਕਿਹੜੀਆਂ ਕਿਹੜੀਆਂ ਸੇਵਾਵਾਂ ਤੇ ਨਿਯੁਕਤ ਰਹੇ ਹੋ ?*

1991 ਵਿਚ ਨਾਮਧਾਰੀ ਸੰਗਤ ਲੁਧਿਆਣਾ ਦੇ ਸਕੱਤਰ ਵਜੋਂ ਮੈਨੂੰ ਨਿਯੁਕਤ ਕੀਤਾ ਗਿਆ । ਉਸ ਦੌਰਾਨ ਮੌਜੂਦਾ ਸੂਬਾ ਹਰਭਜਨ ਸਿੰਘ ਜੀ ਨਾਮਧਾਰੀ ਵਿਦਿਅਕ ਜੱਥਾ ਲੁਧਿਆਣਾ ਦੇ ਪ੍ਰਧਾਨ ਸਨ । ਕਾਰੋਬਾਰੀ ਰੁਝੇਵਿਆਂ ਕਾਰਨ ਉਹਨਾਂ ਪਾਸ ਏਨਾਂ ਵਕਤ ਨਹੀਂ ਸੀ ਹੁੰਦਾ ਉਹਨਾਂ ਮੈਨੂੰ ਵਿਦਿਅਕ ਜੱਥਾ ਚਲਾਉਣ ਲਈ ਆਖਿਆ ।

*9. ਸਰਬ -ਹਿੰਦ ਨਾਮਧਾਰੀ ਵਿੱਦਿਅਕ ਜੱਥੇ ਦੀ ਪ੍ਰਧਾਨਗੀ ਸਤਿਗੁਰਾਂ ਨੇ ਆਪ ਨੂੰ ਕਦੋਂ ਬਖਸ਼ੀ ?*

ਮੇਰੇ ਕੋਈ ਚਿਤ-ਚੇਤਾ ਵੀ ਨਹੀਂ ਸੀ ਪਰ ਸਤਿਗੁਰੂ ਜੀ ਦੀ ਰਜ਼ਾ ਹੈ, ਉਹੀ ਜਾਣਦੇ ਹਨ ਕਿ ਕਿਸਤੋਂ ਕੀ ਕੰਮ ਲੈਣਾ ਹੈ । 25 ਦਸੰਬਰ 1995 ਦੇ ਬਟਾਲੇ ਸੰਮੇਲਨ ਦੌਰਾਨ ਮੈਨੂੰ ਸਰਬ-ਹਿੰਦ ਨਾਮਧਾਰੀ ਵਿਦਿਅਕ ਜੱਥੇ ਦੀ ਪ੍ਰਧਾਨਗੀ ਸਤਿਗੁਰਾਂ ਬਖਸ਼ੀ ।

*10. ਚਾਰਜ ਮਿਲਣ ਉਪਰੰਤ ਪਹਿਲਾ ਕੰਮ ਤੁਸਾਂ ਕੀ ਕੀਤਾ ?*

ਜਦੋਂ ਮੈਨੂੰ ਚਾਰਜ ਮਿਲਿਆ ਤਾਂ ਕੁਝ ਜਥਿਆਂ ਦੀ ਲਿਸਟ ਸਾਨੂੰ ਲਿਖਤੀ ਰੂਪ ਵਿਚ ਮਿਲੀ ਉਹਨਾਂ ਦੇ ਅਹੁਦੇਦਾਰਾਂ ਆਦਿ ਦਾ ਨਾਮ ਸਾਨੂੰ ਨਹੀਂ ਸੀ ਪਤਾ । ਫੇਰ ਮੈਂ ਸਟੱਡੀ ਕਰਨੀ ਸ਼ੁਰੂ ਕੀਤੀ ਇਸ ਬਾਬਤ । ਫੇਰ ਦੌਰਿਆਂ ਦਾ ਆਰੰਭ ਹੋਇਆ । ਜੂਨ 1996 ਤੱਕ ਸਤਿਗੁਰੂ ਜੀ ਦੀ ਕ੍ਰਿਪਾ ਨਾਲ ਅਸੀਂ ਕੁੱਲ 38 ਜੱਥਿਆਂ ਦਾ ਸੰਗਠਨ ਕਰ ਲਿਆ ਅਤੇ ਉਹਨਾਂ ਦੇ ਅਹੁਦੇਦਾਰਾਂ ਆਦਿ ਦੀ ਨਿਯੁਕਤੀ ਕਰ ਦਿੱਤੀ । ਇਸ ਵੇਲੇ ਤੱਕ ਸਤਿਗੁਰੂ ਜੀ ਨੇ ਕ੍ਰਿਪਾ ਕਰਕੇ "ਸਰਬ ਹਿੰਦ ਨਾਮਧਾਰੀ ਵਿਦਿਅਕ" ਜੱਥੇ ਨੂੰ ਵਿਸ਼ਵ ਨਾਮਧਾਰੀ ਵਿਦਿਅਕ ਜੱਥੇ ਦਾ ਰੂਪ ਦੇ ਦਿੱਤਾ ।

*11. ( ਦੌਰਿਆਂ ਦੌਰਾਨ ਆਪ ਨੂੰ ਕਿਹੋ ਜਿਹਾ ਸਹਿਯੋਗ ਮਿਲਿਆ ) ?*

(ਜ਼ਰਾ ਮੁਸਕੁਰਾਕੇ) ਬਹੁਤ ਹੀ ਖੱਟਾ-ਮਿੱਠਾ ਅਨੁਭਵ ਜਾਂ ਜਿਸ ਨੂੰ ਅਨੁਭਵ (Experience) ਹੋਇਆ ਕਹਿਲਓ । ਕਈਆਂ ਦੇ ਗਿਲੇ ਸ਼ਿਕਵੇ ਦੂਰ ਕੀਤੇ । ਉਹਨਾਂ ਦੀਆਂ ਨੇਕ ਸਲਾਹਾਂ ਮੰਨਣ ਦਾ ਵਾਅਦਾ ਕੀਤਾ । ਉਹਨਾਂ ਤੋਂ ਸਤਿਗੁਰੂ ਚਰਨਾਂ ਨਾਲ ਲੱਗਣ ਤੇ ਹੁਕਮ ਮੰਨਣ ਦਾ ਵਾਅਦਾ ਲਿਆ। ਸਤਿਗੁਰੂ ਜੀ ਦੀ ਕ੍ਰਿਪਾ ਨਾਲ ਉਹਨਾਂ ਨੂੰ ਸਭ ਨੂੰ ਨਾਲ ਰਲਾ ਕੇ ਵਿਦਿਅਕ ਜੱਥੇ ਨੂੰ ਵਿਸ਼ਾਲ ਰੂਪ ਦੇਣ ਦੀ ਕੋਸ਼ਿਸ਼ ਕੀਤੀ ।

*12. ਹੁਣ ਕੁੱਲ ਕਿੰਨੇ ਜੱਥੇ ਹਨ ? ਉਹਨਾਂ ਵਿਚ ਤਾਲਮੇਲ ਬਣਾਈ ਰੱਖਣ ਲਈ ਕੀ ਸਿਸਟਮ ਹੈ ?*

(ਜ਼ਰਾ ਘੋਖ ਕੇ) ਹੁਣ ਤੱਕ ਕੁੱਲ 56 ਜਥੇ ਹੋਂਦ ਵਿਚ ਆ ਚੁੱਕੇ ਹਨ । ਇਹਨਾਂ ਸਾਰੇ ਜਥਿਆਂ ਦੇ ਅਹੁਦੇਦਾਰਾਂ ਆਦਿ ਦੇ ਪਤੇ, ਟੈਲੀਫੋਨ ਨੰ: ਆਦਿ ਲਿਖਤੀ ਰੂਪ ਵਿੱਚ ਸਾਰਿਆਂ ਜਥਿਆਂ ਕੋਲ ਮੌਜੂਦ ਹਨ । ਇਹ ਸਾਰੇ ਆਪਸ ਵਿਚ ਟੈਲੀਫੋਨ ਜਾਂ ਖਤਾਂ ਜ਼ਰੀਏ ਨੇੜਤਾ ਬਣਾਈ ਰੱਖ ਸਕਦੇ ਹਨ ।

*13. ਸਲਾਨਾ ਸੰਮੇਲਨਾਂ ਤੋਂ ਇਲਾਵਾ ਜਥਿਆਂ ਨੂੰ ਸਰਗਰਮ ਰੱਖਣ ਲਈ ਤੁਹਾਡੇ ਕੀ ਪ੍ਰੋਗਰਾਮ ਹਨ ?*

ਅਸੀਂ ਜਥਿਆਂ ਨੂੰ ਕਰੀਬ 10 ਜ਼ੋਨਾਂ ਵਿਚ ਵੰਡ ਦਿੱਤਾ ਹੈ । ਹਰੇਕ ਜ਼ੋਨ ਦਾ ਇਕ ਕਨਵੀਨਰ ਹੈ । ਇਹ ਜਥੇ ਆਪਸ ਵਿਚ ਮੀਟਿੰਗ ਕਰਦੇ ਹਨ ਅਤੇ ਸਾਲ ਵਿਚ ਘੱਟੋ-ਘੱਟ ਇੱਕ ਮਿੰਨੀ ਸੰਮੇਲਨ ਜ਼ਰੂਰ ਕਰਦੇ ਹਨ । ਜਥਿਆਂ ਦੀਆਂ ਮੁਸ਼ਕਿਲਾਂ ਅਤੇ ਮਸ਼ਵਰਿਆਂ ਆਦਿ ਨੂੰ ਕਨਵੀਨਰ ਸੁਣਕੇ ਸਾਡੇ ਤਾਈਂ ਪਹੁੰਚਾਉਂਦਾ ਹੈ । ਇਸਤੋਂ ਇਲਾਵਾ ਹਰ ਜੱਥੇ ਨਾਲ ਅਸੀਂ ਸਾਲ ਵਿਚ 2 ਮੀਟਿੰਗਾਂ ਜ਼ਰੂਰੀ ਕਰਦੇ ਹਾਂ । ਇੱਕ ਜੱਥਿਆਂ ਦੇ ਅਹੁਦੇਦਾਰਾਂ ਦੀ ਮੀਟਿੰਗ ਅਸੀਂ ਸੰਮੇਲਨ ਤੋਂ 1 ਮਹੀਨਾਂ ਪਹਿਲਾਂ ਬੁਲਾਉਂਦੇ ਹਾਂ ਇਸ ਨੂੰ Get together ਮੀਟਿੰਗ ਆਖਿਆ ਜਾਂਦਾ ਹੈ । ਸੰਮੇਲਨ ਦੇ ਪ੍ਰਬੰਧ ਮੁਤੱਲਕ ਅਹੁਦੇਦਾਰਾਂ ਦੀਆਂ ਸਲਾਹਾਂ ਆਦਿ ਲੈਂਦੇ ਹਾਂ । ਇਸੇ ਤਰ੍ਹਾਂ ਦੀ ਇੱਕ ਮੀਟਿੰਗ ਸੰਮੇਲਨ ਤੋਂ 1 ਮਹੀਨਾਂ ਬਾਅਦ ਬੁਲਾਈ ਜਾਂਦੀ ਹੈ । ਜਿਸ ਵਿਚੋਂ ਸੰਮੇਲਨ ਵਿਚ ਕੀਤੀਆਂ ਪ੍ਰਾਪਤੀਆਂ ਅਤੇ ਰਹੀਆਂ ਤਰੁੱਟੀਆਂ ਬਾਰੇ ਉਹਨਾ ਦੀਆਂ ਸਲਾਹਾਂ ਲਈਆਂ ਜਾਂਦੀਆਂ ਹਨ ।

*14. ਸਤਿਗੁਰੂ ਜੀ ਹਮੇਸ਼ਾਂ ਤੋਂ ਚਾਹੁੰਦੇ ਆਏ ਹਨ ਕਿ ਨੌਜਵਾਨ ਬੁਲਾਰੇ ਅੱਗੇ ਆਉਣ । ਆਪਣੇ ਪੱਧਰ ਤੇ ਤੁਸਾਂ*

*ਇਸ ਬਾਬਤ ਕੀ ਉਪਰਾਲੇ ਕੀਤੇ ਹਨ ?*

ਬਹੁਤ ਵਧੀਆ ਸਵਾਲ ਪੁੱਛਿਆ ਤੁਸਾਂ, ਅਸੀਂ ਹਰੇਕ ਜੱਥੇ ਨੂੰ 15 ਤੋਂ 25 ਸਾਲ ਤੱਕ ਦਾ ਬੁਲਾਰਾ ਤਿਆਰ ਕਰਨ ਵਾਸਤੇ ਲਿਖਤੀ ਬੇਨਤੀ ਕੀਤੀ ਹੈ । ਸਾਨੂੰ ਵਧੀਆ ਸਹਿਯੋਗ ਮਿਲਿਆ ਹੈ । ਇਸ ਤੋਂ ਇਲਾਵਾਂ ਅਸੀਂ ਇੱਕ ਵਧੀਆ ਬੁਲਾਰਾ ਬਣਨ ਲਈ ਇਕ ਟ੍ਰੇਨਿੰਗ ਕੈਂਪ ਵੀ 28-29 ਦਸੰਬਰ 1996 ਨੂੰ ਸ੍ਰੀ ਭੈਣੀ ਸਾਹਿਬ ਵਿਖੇ ਲਗਾਇਆ ਜਿਸ ਦਾ ਨਤੀਜਾ ਸਾਨੂੰ ਬਹੁਤ ਵਧੀਆ ਪ੍ਰਾਪਤ ਹੋਇਆ । ਇਸ ਕੈਂਪ ਦੌਰਾਨ ਯੂਨੀਵਰਸਿਟੀਆਂ ਦੇ ਪ੍ਰੋਫੈਸਰ, ਕਾਲਜਾਂ ਦੇ ਪ੍ਰਿੰਸੀਪਲ ਸਾਹਿਬਾਨ, ਪੰਜਾਬੀ ਸਾਹਿਤ ਦੇ ਉਘੇ ਵਿਦਵਾਨਾਂ ਆਦਿ ਨੇ ਨੌਜਵਾਨਾਂ ਨੂੰ ਸਟੇਜ ਤੇ ਸੁਹਜ ਢੰਗ ਨਾਲ ਬੋਲਣ ਦੇ ਤਰੀਕੇ ਦੱਸੇ ।

*15. ਤੁਸੀਂ ਵਿਦਿਅਕ ਜੱਥੇ ਦੇ ਮੈਂਬਰਾਂ ਨੂੰ ਕਿਹੋ ਜਿਹਾ ਬਣਾਉਣਾ ਚਾਹੁੰਦੇ ਹੋ ?*

ਸਾਡੀ ਹਮੇਸ਼ਾਂ ਕੋਸ਼ਿਸ਼ ਰਹੀ ਹੈ ਕਿ ਸਾਰੇ ਨੌਜਵਾਨ ਸ੍ਰੀ ਸਤਿਗੁਰੂ ਜੀ ਦਾ ਹੁਕਮ ਮੰਨਣ ਲਈ ਇਕ ਦਮ ਤਿਆਰ ਬਰ ਤਿਆਰ ਰਹਿਣ । ਆਪਣੇ ਨਿੰਜੀ ਕਾਰ-ਵਿਹਾਰ ਕਰਦੇ ਹੋਏ ਉਹ ਸਤਿਗੁਰੂ ਚਰਨਾਂ ਨਾਲ ਜੁੜੇ ਰਹਿਣ ਇਕ ਵਧੀਆ ਸੇਵਾਦਾਰ, ਵਧੀਆ ਨਾਮਧਾਰੀ, ਵਧੀਆ ਬੁਲਾਰੇ ਜਾਣੀ ਕਿ ਇੱਕ ਵਧੀਆ ਸਿੱਖ ਬਣ ਸਕਣ ਜੋ ਕਿ ਸਤਿਗੁਰੂ ਜੀ ਚਾਹੁੰਦੇ ਹਨ ।

*16. ਤੁਸੀਂ ਨਾਮਧਾਰੀ ਨੌਜਵਾਨਾਂ ਨੂੰ ਕੀ ਸੰਦੇਸ਼ ਦੇਣਾ ਚਾਹੋਗੇ ?*

ਮੈਂ ਆਪਣੇ ਨੌਜਵਾਨ ਵੀਰਾਂ ਨੂੰ ਇਹੀ ਅਰਜ਼ ਕਰਨੀ ਚਾਹਾਂਗਾ ਕਿ ਆਓ ਅਸੀਂ ਇਸ ਕਲਯੁਗੀ ਪ੍ਰਭਾਵ ਤੋਂ ਬਚੀਏ ਅਤੇ ਆਪਣੀ ਸੰਸਕ੍ਰਿਤੀ ਆਪਣੇ ਧਰਮ ਆਪਣੀ ਮਰਿਯਾਦਾ ਤੇ ਆਪਣੇ ਇਤਿਹਾਸ ਤੇ ਮਾਣ ਕਰੀਏ ਤੇ ਇਨ੍ਹਾਂ ਲੀਹਾਂ ਤੇ ਚੱਲ ਕੇ ਆਪਣੇ ਪੰਥ ਦਾ ਆਪਣੇ ਸਤਿਗੁਰੂ ਦਾ ਜੱਸ ਸਾਰੇ ਜੱਗ ਵਿਚ ਗਾਈਏ ਅਤੇ ਆਪਣੀ ਪਹਿਚਾਣ ਦੱਸੀਏ ।

ਸਤਿਗੁਰੂ ਦਾ ਹੁਕਮ ਇੱਕ ਨੰਬਰ ਤੇ ਅਤੇ ਬਾਕੀ ਗੱਲਾਂ ਬਾਅਦ ਵਿੱਚ ਸਤਿਗੁਰੂ ਤੇ ਵਿਸ਼ਵਾਸ ਅਤੇ ਕਿਉਂ, ਕੀ, ਕਾਤੇ, ਕਿਵੇਂ ਆਦਿ ਤਰਕਾਂ ਨੂੰ ਦੂਰ ਕਰੀਏ, ਕਿਉਂਕਿ ਸਿੱਖੀ ਵਿਸ਼ਵਾਸ ਹੀ ਹੈ । ਸਤਿਗੁਰੂ ਜੀ ਹੁਕਮ ਕਰਿਆ ਕਰਦੇ ਹਨ ਕਿ "ਅਗਰ ਸਿੱਖੀ ਵਿਚੋਂ ਵਿਸ਼ਵਾਸ ਬਾਹਰ ਕੱਢ ਦੇਈਏ ਤਾਂ ਕੁਝ ਵੀ ਨਹੀਂ ਰਹਿ ਜਾਂਦਾ ।"

*ਸੁਖਵਿੰਦਰ ਸਿੰਘ ਲਾਇਲ*

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

## ਜਿਹੜਾ ਪਹਿਲਾਂ ਬੋਲੇ ਉਹੀ ਕੁੰਡਾ ਖੋਲੇ

ਇਕ ਵਾਰ ਦੀ ਗੱਲ ਹੈ ਇਕ ਪਿੰਡ ਵਿਚ ਮਰਾਸੀ ਤੇ ਮਰਾਸਣ ਰਹਿੰਦੇ ਸਨ । ਉਸ ਸਮੇਂ ਸਰਦੀਆਂ ਦੇ ਦਿਨ ਸਨ । ਉਸ ਦਿਨ ਕਿ ਮਰਾਸੀ ਤੇ ਮਰਾਸਣ ਆਰਾਮ ਨਾਲ ਬਿਸਤਰ ਉਤੇ ਸੌਂ ਰਹੇ ਸਨ ਤੇ ਏਨੇ ਵਿਚ ਕਿਸੇ ਨੇ ਬਾਹਰੋਂ ਦਰਵਾਜਾ ਠੋਕਿਆ । ਦੋਵੇਂ ਢੀਠ ਹੋ ਕੇ ਸੁੱਤੇ ਰਹੇ । ਆਖੀਰ ਮਰਾਸੀ ਨੂੰ ਉਠ ਕੇ ਬਾਹਰ ਜਾ ਕੇ ਦਰਵਾਜਾ ਖੋਲਣਾ ਪਿਆ ਤੇ ਉਸ ਬੰਦੇ ਨਾਲ ਗੱਲ ਕਰ ਕੇ ਵਾਪਸ ਠੰਡ ਵਿਚ ਕੰਬਦਾ ਹੋਇਆ ਆ ਗਿਆ ਤੇ ਮਰਾਸਣ ਨੂੰ ਕਿਹਾ ਕਿ ਹੁਣ ਤੇ ਉਹ ਹੀ ਦਰਵਾਜਾ ਖੋਲੇਗੀ ਪਰ ਮਰਾਸਣ ਨਾ ਮੰਨੀ ਤੇ ਕਹਿਣ ਲੱਗੀ ਹੁਣ ਤੋਂ ਜਿਹੜਾ ਪਹਿਲਾਂ ਬੋਲੇਗਾ ਉਹੀ ਕੁੰਡਾ ਖੋਲੇਗਾ । ਮਰਾਸੀ ਨੇ ਉਸਦੀ ਗੱਲ ਮੰਨ ਲਈ ਦੋਵੇਂ ਬਿਸਤਰ ਤੇ ਸੌ ਗਏ ਅਗਲੇ ਦਿਨ ਦੋਧੀ ਆਇਆ ਉਸਨੇ ਦਰਵਾਜਾ ਠੋਕਿਆ ਪਰ ਕੋਈ ਵੀ ਨਾ ਉਠਿਆ ਇੰਨੇ ਨੂੰ ਆਸ ਪਾਸ ਦੇ ਸਾਰੇ ਗੁਆਂਢੀ ਇਕਠੇ ਹੋ ਗਏ । ਲੋਕਾਂ ਨੇ ਸਮਝਿਆ ਕਿ ਦੋਵੇਂ ਮਰ ਗਏ ਹਨ । ਉਹ ਦਰਵਾਜਾ ਤੋੜ ਕੇਅੰਦਰ ਚਲੇ ਗਏ ਮਰਾਸੀ ਤੇ ਮਰਾਸਣ ਦੋਵਾਂ ਨੇ ਅੱਖਾਂ ਬੰਦ ਕਰ ਲਈਆਂ ਤੇ ਸਾਹ ਰੋਕ ਲਿਆ । ਲੋਕਾਂ ਨੇ ਮਰਿਆ ਸਮਝ ਕੇ ਤਖਤਿਆਂ ਉਤੇ ਪਾਇਆ ਤੇ ਸ਼ਮਸ਼ਾਨ ਘਾਟ ਉਹਨਾਂ ਦਾ ਅੰਤਿਮ ਸੰਸਕਾਰ ਕਰਨ ਲਈ ਲੈ ਗਏ । ਮਰਾਸੀ ਤੇ ਮਰਾਸਣ ਦੋਵਾ ਦੇ ਸਰੀਰਾਂ ਤੇ ਲਕੜੀ ਪਾਈ ਗਈ ਤੇ ਜਦੋਂ ਅੱਗ ਲਗਾਣ ਲੱਗੇ ਤੇ ਮਰਾਸੀ ਉਠ ਗਿਆ ਤੇ ਬੋਲਿਆ ਠਹਿਰੋ । ਲੋਕ ਵੇਖ ਕੇ ਹੈਰਾਨ ਹੋ ਗਏ ਉਸ ਨੇ ਲੋਕਾਂ ਨੂੰ ਸਾਰੀ ਕਹਾਣੀ ਦੱਸ ਦਿੱਤੀ ਇਹ ਸੁਣ ਕੇ ਮਰਾਸਣ ਨੇ ਕਿਹਾ "ਜਿਹੜਾ ਪਹਿਲਾਂ ਬੋਲੇ ਉਹੀ ਕੁੰਡਾ ਖੋਲੇ ।

*ਮਨਪ੍ਰੀਤ ਕੌਰ*
*ਲੁਧਿਆਣਾ*

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

# ਕ੍ਰਿਸ਼ਮੇ

ਗੁਰੂ ਰਾਮ ਸਿੰਘ ਆ ਦੁਨੀਆਂ ਤੇ, ਕ੍ਰਿਸ਼ਮੇਂ ਦਾ ਚਿਰਾਗ ਜਗਾ ਦਿੱਤਾ ।
ਜੋ ਨਹੀਂ ਸੀ ਪਹਿਲੇ ਹੋ ਸਕਿਆ, ਕਰ ਉਹਨਾਂ ਉਹ ਦਿਖਾ ਦਿੱਤਾ ।
ਪਹਿਲੋਂ ਆਪਣੇ ਪ੍ਰਕਾਸ਼ ਸਮੇਂ, ਕਰ ਅਜੂਬਾ ਇਕ ਦਿਖਾਇਆ ਸੀ ।
ਸੀ ਮਾਤਾ ਜੀ ਕੁੱਖੋਂ ਮਸ਼ਕ ਹੋਈ, ਭੁਲੇਖੇ ਵਿਚ ਸਭ ਨੂੰ ਪਾਇਆ ਸੀ ।
ਫਿਰ ਸਭ ਤੇ ਮਾਇਆ ਹੈ ਪਾ ਕੇ, ਮਾਤਾ ਨਾਲ ਸੀ ਪਦੇ ਦਿਖਾ ਦਿੱਤਾ ।
ਗੁਰੂ ਰਾਮ ਸਿੰਘ ਆ ਦੁਨੀਆਂ ਤੇ...

ਭਗਵਾਨ ਰਾਮ ਜੀ ਦੇ ਅਵਤਾਰ ਸਮੇਂ, ਨਲ ਨੀਲ ਦਾ ਮਾਣ ਵਧਾਇਆ ਸੀ ।
ਹਰ ਪੱਥਰ ਤੇ ਲਿਖ ਰਾਮ ਦਾ ਨਾਂ, ਉਹਨਾਂ ਸਾਗਰ ਪੱਥਰ ਤਰਾਇਆ ਸੀ ।
ਖੁਸ਼ ਹੋਇਆ ਫਿਰ ਭਗਵਾਨ ਕੋਲੋਂ, ਨਲ ਨੀਲ ਨੇ ਇਹ ਵਰ ਪਾਇਆ ਸੀ ।
ਹੋਣੇ ਪਰਗਟ ਸਾਡੀ ਕੁਲ ਦੇ ਵਿਚ, ਭਗਵਾਨ ਰਾਮ ਜੀ ਤੋਂ ਮੰਨਵਾਇਆ ਸੀ ।
ਹੋ ਪ੍ਰਗਟ ਥਾਵੀ ਕੁਲ ਦੇ ਵਿਚ, ਉਹਨਾ ਕਹਿਆ ਵਚਨ ਨਿਭਾ ਦਿੱਤਾ ।
ਗੁਰੂ ਰਾਮ ਸਿੰਘ ਆ ਦੁਨੀਆਂ ਤੇ...

ਸਿੱਖੀ ਪ੍ਰਫੁੱਲਤ ਕਰਨ ਲਈ, ਹਰੀ ਨਾਮ ਦਾ ਛਿੱਟਾ ਲਾਇਆ ਸੀ ।
ਇੱਥੇ ਭੁੱਲੇ-ਭਟਕੇ ਦਰਿੰਦਿਆਂ ਤੋਂ, ਸੁਲਝੇ ਇਨਸਾਨ ਬਣਾਇਆ ਸੀ ।
ਡਿੱਗਿਆ ਸੀ ਥੰਮ ਜੋ ਸਿੱਖੀ ਦਾ, ਉਹ ਸਿੱਧਾ ਕਰ ਦਿਖਾਇਆ ਸੀ ।
ਪਇਆ ਪੜ੍ਹਦਾ ਆਤਮ ਬੋਧ ਉਤੇ, ਹੈ ਖਿਚ ਉਹਨਾਂ ਸੀ ਲਾਹ ਦਿੱਤਾ ।
ਗੁਰੂ ਰਾਮ ਸਿੰਘ ਆ ਦੁਨੀਆਂ ਤੇ...

ਮਾਨਾ ਵਾਲੇ ਹੋਲੇ ਦਾ ਸਾਕਾ, ਅਜੀਬ ਜਿਹਾ ਹੀ ਹੋਇਆ ਸੀ ।
ਮੁੰਡਾ ਮੁਸਲਮਾਨ ਘੁਮਿਆਰੀ ਦਾ, ਘੋੜੇ ਸਿੰਘਾਂ ਦੀ ਫੇਟ ਨਾਲ ਮੋਇਆ ਸੀ ।
ਪਤਾ ਲੱਗਿਆ ਜਦ ਘੁਮਿਆਰੀ ਨੂੰ, ਪਿੱਟ ਆਪਣਾ ਆਪ ਉਸ ਖੋਇਆ ਸੀ ।
ਉਹਦੀ ਬਖਸ਼ਸ਼ ਦਾ ਸੀ ਕੀ ਕਹਿਣਾ, ਮੁੰਡਾ ਉਠ ਕੇ ਫੇਰ ਖਲੋਇਆ ਸੀ ।
ਕਲੇਜਾ ਤੜਫਿਆ ਸੀ ਘੁਮਿਆਰੀ ਦਾ, ਉਹਨੂੰ ਠੰਡਾ-ਠਾਰ ਬਣਾ ਦਿੱਤਾ ।
ਗੁਰੂ ਰਾਮ ਸਿੰਘ ਆ ਦੁਨੀਆਂ ਤੇ...

ਪਹਿਲੇ ਸੀ ਤਰਖਾਣ ਦੀ ਹਾਲਤ ਇਹ, ਕੰਮ ਸੇਪੀ ਤੇ ਦਿਹਾੜੀ ਕਰਦਾ ਸੀ ।
ਦੋ ਡੰਗ ਦੀ ਰੋਟੀ ਖਾਤਰ ਇਹ, ਚੜ੍ਹਨ ਤੋਂ ਛਿਪਣ ਤਾਈਂ ਟੁੱਟ ਮਰਦਾ ਸੀ ।
ਗਰੀਬੀ ਨਹੀਂ ਇਸਦੀ ਰਹਿਣ ਦੇਣੀ, ਗੁਰੂ ਠੋਕ ਕੇ ਇਹ ਗੱਲ ਕਰਦਾ ਸੀ ।
ਸੀ ਡਿੱਗਿਆ ਹੋਇਆ ਫਰਸ਼ਾ ਤੇ, ਹੁਣ ਅਰਸ਼ੀ ਇਸ ਚੜ੍ਹਾ ਦਿੱਤਾ ।
ਗੁਰੂ ਰਾਮ ਸਿੰਘ ਆ ਦੁਨੀਆਂ ਤੇ...

ਬੀਬੀਆਂ ਦਿਲ ਹੀ ਦਿਲ ਸਨ ਕਹਿ ਰਹੀਆਂ, ਸਾਡੇ ਨਾਲ ਦਵੈਤ ਕਿਉਂ ਪਾਈ ਏ ?
ਘੁੱਟ ਖੰਡੇ ਵਾਲੇ ਅੰਮ੍ਰਿਤ ਦੀ, ਸਾਡੇ ਹਿੱਸੇ ਕਿਉਂ ਨਾ ਆਈ ਏ ?
ਜਾਣਣ ਦਿਲਾਂ ਦੀ ਪਿੰਡ ਸਿਆੜ ਵਿਖੇ, ਅੰਮ੍ਰਿਤ ਬੀਬੀਆਂ ਨੂੰ ਵੀ ਛਕਾ ਦਿੱਤਾ ।
ਗੁਰੂ ਰਾਮ ਸਿੰਘ ਆ ਦੁਨੀਆਂ ਤੇ...

ਸਿੱਖੀ ਮਰਿਆਦਾ ਲੈਣ ਲਈ, ਰਾਇ ਸਿੰਘ ਨੂੰ ਆਪ ਤੁਰਾਇਆ ਸੀ ।
ਵਿਚ ਜੰਗਲ ਆਇਆ ਸ਼ੇਰ ਜਦੋਂ, ਸਤਿਗੁਰੂ ਯਾਦ ਉਸ ਆਇਆ ਸੀ ।
ਹੋ ਚੀਨੀ ਤੇ ਅਸਵਾਰ ਗੁਰੂ, ਝਟ ਪਹੁੰਚ ਉਥੇ ਦਿਖਾਇਆ ਸੀ ।
ਸੌ ਕੋਹਾਂ ਦਾ ਸੀ ਪੰਧ ਉਹਨਾਂ, ਅੱਖ ਪਲਕ ਦੇ ਵਿੱਚ ਮੁਕਾਇਆ ਸੀ ।
ਕਰ ਹੱਥ ਮਿਹਰ ਦਾ ਸ਼ੇਰ ਤਾਈਂ, ਮੌਤੋਂ ਮੂੰਹ ਸਿੱਖ ਬਚਾਇਆ ਸੀ ।
ਰੱਖਿਆ ਕਰਦੇ ਹਰ ਥਾਂ ਸਿੱਖ ਦੀ, ਸੀ ਕਰ ਪ੍ਰਤੱਖ ਦਿਖਾ ਦਿੱਤਾ ।
ਗੁਰੂ ਰਾਮ ਸਿੰਘ ਆ ਦੁਨੀਆਂ ਤੇ...

ਦੇਸ਼ ਆਜ਼ਾਦੀ ਦਾ ਮੁੱਢ ਬਣਾ ਉਹਨਾਂ, ਨਾ-ਮਿਲਵਰਤਨ ਲਹਿਰ ਚਲਾ ਦਿੱਤੀ ।
ਇਹੀਉ ਧਾਰਾ ਫੜੀ ਫਿਰ ਗਾਂਧੀ ਨੇ, ਜੋ ਅੱਗੇ ਫੇਰ ਚਲਾ ਦਿੱਤੀ ।
ਚਲਾਈ ਗੁਰਾਂ ਦੀ ਰੀਤ ਦੇ ਨਾਲ ਉਹਨਾਂ, ਸੀ ਅੰਗਰੇਜ਼ ਦਾ ਪੈਰ ਹਿਲਾ ਦਿੱਤਾ ।
ਗੁਰੂ ਰਾਮ ਸਿੰਘ ਆ ਦੁਨੀਆਂ ਤੇ...

ਗਊ ਗਰੀਬ ਦੀ ਰੱਖਿਆ ਕਰਨ ਲਈ, ਸਿੰਘਾਂ ਵਿਚ ਜੋਸ਼ ਲਿਆਇਆ ਸੀ ।
ਵੱਢ ਰੱਸੇ ਉਹਨਾਂ ਗਊਆਂ ਦੇ, ਬੁੱਚੜਾਂ ਨੂੰ ਮਾਰ ਮੁਕਾਇਆ ਸੀ ।
ਮੰਨ ਭਾਣਾ ਸੀ ਫਿਰ ਸਤਿਗੁਰ ਦਾ, ਆਪਾ ਤੋਪਾਂ ਅੱਗੇ ਡਾਹ ਦਿੱਤਾ ।
ਗੁਰੂ ਰਾਮ ਸਿੰਘ ਆ ਦੁਨੀਆਂ ਤੇ...

ਸੱਚੀ-ਸੁੱਚੀ ਗੱਲ ਤਾਂ ਹੈ ਏਹੋ, ਮਾਲਕ ਨੇ ਖੇਲ ਰਚਾਇਆ ਏ ।
ਲੈ ਰਾਮ ਸਿੰਘ ਦਾ ਰੂਪ ਉਹੋ, ਖੁਦ ਦੁਨੀਆਂ ਵਿਚ ਹੈ ਆਇਆ ਏ ।
ਸੌ ਪ੍ਰਸੈਂਟ ਕੰਮ ਉਹ ਆਪ ਕਰੇ, ਨਾਂ ਰੂਪ ਦਾ ਐਵੇਂ ਲਾ ਦਿੱਤਾ ।
ਗੁਰੂ ਰਾਮ ਸਿੰਘ ਆ ਦੁਨੀਆਂ ਤੇ, ਗ੍ਰਿਸ਼ਮੇ ਦਾ ਚਿਰਾਗ ਜਗਾ ਦਿੱਤਾ ।

ਸ: ਰੂਪ ਸਿੰਘ ਬਿਰਦੀ
ਲੁਧਿਆਣਾ

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

# ਦੀਵਾਲੀ

ਦੀਵਾਲੀ ਦੇ ਅਰਥ ਹਨ ਦੀਵਿਆਂ ਵਾਲੀ ਭਾਵ ਉਹ ਵਿਸ਼ੇਸ਼ ਰਾਤ ਜਿਸਨੂੰ ਘਰ ਦੇ ਅੰਦਰ ਬਾਹਰ, ਦੁਕਾਨ ਮਕਾਨ, ਖੂਹਾਂ, ਮੜ੍ਹੀਆਂ, ਮੰਦਰਾਂ, ਗੁਰਦਵਾਰਿਆਂ, ਤਲਾਬਾਂ, ਛੱਪੜਾਂ ਗੱਲ ਕੀ ਹਰ ਥਾਂ ਤੇ ਦੀਵੇ ਜਗਾਏ ਜਾਂਦੇ ਹਨ । ਦੀਵਾ ਜਗਾਉਣ ਦੇ ਅਰਥ ਹਨ ਲੋਅ ਕਰਨਾ ਚਾਨਣ ਕਰਨਾ ਤੇ ਹਨੇਰੇ ਨੂੰ ਦੂਰ ਕਰਨਾ, ਪ੍ਰਕਾਸ਼, ਸੱਚ ਦਾ ਪ੍ਰਤੀਕ ਹੈ।

ਟੈਗੋਰ ਨੇ ਇਕ ਕਵਿਤਾ ਲਿਖੀ ਹੈ, ਜਿਸਦਾ ਭਾਵ ਕੁਝ ਇਸ ਤਰ੍ਹਾਂ ਹੈ, ਸੂਰਜ ਦਿਨ ਭਰ ਦਾ ਸਫਰ ਕਰਦਾ ਥੱਕ ਗਿਆ ਅਤੇ ਉਸਨੇ ਜਾਣ ਲੱਗਿਆਂ ਆਖਿਆਂ, "ਕੋਈ ਸੰਸਾਰ ਵਿਚ ਐਸਾ ਹੈ, ਜਿਹੜਾ ਮੇਰੇ ਪਿਛੋਂ ਮੇਰਾ ਕੰਮ ਕਰ ਸਕੇ ।

ਨਿੱਕਾ ਜਿਹਾ ਦੀਵਾ, ਆਪਣੇ ਸਿਰ ਉਪਰ ਜਗ ਮਗਾਂਦੀ ਲਾਟ ਲੈ ਕੇ ਬੋਲਿਆ, "ਐ ਚਾਨਣ ਅਤੇ ਸੇਕ ਦੇ ਬਾਦਸ਼ਾਹ ਤੁਹਾਡੀ ਰਾਤ ਤੁਸੀਂ ਹੀ ਜਨਮ ਲਿਆ ਹੈ, ਤੁਹਾਡਾ ਥਾਂ ਕੋਈ ਨਹੀਂ ਮੱਲ ਸਕਦਾ ਕਿਉਂਕਿ ਨਾ ਤੁਹਾਡਾ ਕੋਈ ਹਾਣੀ ਹੈ ਅਤੇ ਨਾਂ ਹੀ ਤੁਹਾਡੇ ਜਿੱਡਾ ਕੋਈ ਕੱਦਵਾਰ ਹੈ । ਤੁਹਾਡੀ ਉਮਰ ਵੱਡੀ ਹੈ, ਤੁਹਾਡਾ ਜਲਾਲ ਵੱਡਾ ਹੈ, ਪਰ ਤੁਸੀਂ ਬੇਫਿਕਰ ਹੋ ਕੇ ਰਾਤ ਕੱਟ ਕੇ ਆ ਜਾਣਾ । ਮੈਂ ਭੀ ਤੁਹਾਡਾ ਹੀ ਪੁੱਤਰ ਹਾਂ । ਉਤਰਾਧਿਕਾਰੀ ਭੀ ਹਾਂ ।

ਖੁਸ਼ੀ ਦੀਆਂ ਜੜ੍ਹਾਂ ਬੜੀਆਂ ਡੂੰਘੀਆਂ ਹੁੰਦੀਆਂ ਹਨ । ਮਿਹਨਤ ਤੋਂ ਬਿਨਾਂ ਕੋਈ ਵੀ ਫੁੱਲ ਨਹੀਂ ਖਿੜਦਾ, ਪੀੜ੍ਹਾ ਤੋਂ ਬਿਨਾਂ ਕੋਈ ਮਾਂ ਪੁੱਤਰ ਦਾ ਚਿਹਰਾ ਨਹੀਂ ਵੇਖ ਸਕਦੀ । ਖੁਸ਼ੀ ਦੀ ਉਮਰ ਅਤੇ ਖੁਸ਼ੀ ਦਾ ਆਕਾਰ ਉਡਾ ਹੀ ਹੁੰਦਾ ਹੈ, ਜਿੰਨੀ ਮਿਹਨਤ ਅਤੇ ਜਿਤਨਾ ਖਤਰਾ ਸਹੇੜਿਆ ਹੁੰਦਾ ਹੈ । ਕਹਿੰਦੇ ਹਨ ਦੀਵਾਲੀ ਕੇਵਲ ਅਯੁੱਧਿਆ ਵਿਚ ਮਨਾਈ ਗਈ ਸੀ ਪੁੱਤਰ ਘਰ ਦਾ ਚਾਨਣ ਹੁੰਦਾ ਹੈ ਅਤੇ ਨੂੰਹ ਘਰ ਦੀ ਰੌਣਕ ਹੁੰਦੀ ਹੈ । ਅਯੁੱਧਿਆ ਵਿਚ ਦੋ ਪੁੱਤਰ ਅਤੇ ਨੂੰਹ ਚੌਦਾਂ ਸਾਲ ਦਾ ਬਨਵਾਸ ਕੱਟ ਕੇ ਆਏ । ਉਡੀਕਣ ਵਾਲੀਆਂ ਮਾਵਾਂ ਭੀ ਤਿੰਨ ਹਨ । ਇਹ ਦੀਵਾਲੀ ਮਾਵਾਂ ਅਤੇ ਪੁੱਤਰਾਂ ਦੀ ਸਾਂਝੀ ਸੀ । ਸ੍ਰੀ ਰਾਮਚੰਦਰ ਜੀ ਦੀਵਾਲੀ ਵਾਲੇ ਦਿਨ ਰਾਵਣ ਨੂੰ ਮਾਰ ਕੇ ਨੇਕੀ ਦੀ ਬਦੀ ਤੇ ਜਿੱਤ ਪ੍ਰਾਪਤ ਕਰਕੇ ਅਯੁੱਧਿਆ ਵਾਪਿਸ ਆਏ ਸਨ ।

ਸਿੱਖ ਧਰਮ ਵਿਚ ਦੀਵਾਲੀ ਦਾ ਸੰਬੰਧ ਭਾਈ ਮਨੀ ਸਿੰਘ ਜੀ ਦਾ ਜਾਬਰ ਤੇ ਮੁਤਅਸਬੀ ਮੁਸਲਿਮ ਹਕੂਮਤ ਨੂੰ ਜਜੀਆ ਨਾ ਦੇਣ ਕਾਰਨ ਬੰਦ-ਬੰਦ ਕਟ ਕੇ ਸ਼ਹੀਦ ਕਰਨ ਕਰਕੇ ਅਤੇ ਉਹਨਾਂ ਦੇ ਕੇਸਾਂ ਪ੍ਰਤੀ ਕੀਤੀ ਕੁਰਬਾਨੀ ਦੇ ਮਹਾਨ ਕਾਰਨਾਮੇ ਨੂੰ ਯਾਦ ਕੀਤਾ ਜਾਂਦਾ ਹੈ ਅਤੇ ਇਸ ਦਿਨ ਸ੍ਰੀ ਗੁਰੂ ਹਰਗੋਬਿੰਦ ਸਾਹਿਬ 6ਵੀਂ ਪਾਤਸ਼ਾਹੀ 52 ਰਾਜਿਆਂ ਸਮੇਤ ਗਵਾਲੀਅਰ ਤੋਂ ਰਿਹਾ ਹੋ ਕੇ ਅੰਮ੍ਰਿਤਸਰ ਆਏ ਸਨ ਤਾਂ ਸ੍ਰੀ ਹਰਮੰਦਿਰ ਸਾਹਿਬ ਵਿਖੇ ਦੀਪਮਾਲਾ ਕੀਤੀ ਗਈ, ਆਰੀਆ ਸਮਾਜ ਵਿਚ ਸਵਾਮੀ ਦਯਾਨੰਦ ਜੀ ਦੀ ਪਵਿੱਤਰ ਆਤਮਾ ਨੂੰ ਜ਼ਹਿਰ ਦੇ ਕੇ ਸਦਾ ਦੀ ਨੀਂਦੇ ਸੁਲਾਉਣ ਦੇ ਕਾਰਨ ਇਸ ਰਾਤ ਨੂੰ ਵਿਸ਼ੇਸ਼ ਰੂਪ ਵਿਚ ਮਹਾਨਤਾ ਦਿੱਤੀ ਜਾਂਦੀ ਹੈ ।

ਵੈਸੇ ਭਾਰਤ ਦੇ ਇਤਿਹਾਸਕਾਰ ਲੇਖਕਾਂ ਨੇ ਇਸ ਦੇ ਹੋਰ ਵੀ ਕਈ ਕਾਰਨ ਦੱਸੇ ਹਨ :-

ਦੀਵਾਲੀ ਪ੍ਰਤੀ ਇਕ ਮੱਤ ਇਹ ਹੈ ਇਸ ਦਿਨ ਲੱਛਮੀ ਦੀ ਪੂਜਾ ਕੀਤੀ ਜਾਂਦੀ ਹੈ । ਮੰਨੂ ਜੀ ਦੇ ਮੱਤ ਅਨੁਸਾਰ ਸੰਸਾਰ ਵਿਚ ਚਾਰ ਪਦਾਰਥ ਮੰਨੇ ਗਏ ਹਨ । ਧਰਮ, ਅਰਥ, ਕਾਮ ਤੇ ਮੋਕਸ਼ ਜ਼ਿੰਦਗੀ ਦੀਆਂ ਲੋੜਾਂ ਲਈ "ਅਰਥ" ਦੀ ਸਭ ਤੋਂ ਪਹਿਲਾਂ ਲੋੜ ਹੈ । ਇਸ ਦੀ ਪ੍ਰਾਪਤੀ ਹਿੱਤ ਅਰਥ (ਲੱਛਮੀ) ਦੀ ਪੂਜਾ ਕਰਕੇ ਉਸਦੀ ਪ੍ਰਾਪਤੀ ਕਰਕੇ ਜੀਵਨ ਨੂੰ ਸਫਲ ਬਣਾਉਣਾ ਅਤੀ ਜ਼ਰੂਰੀ ਹੈ ।

ਇਕ ਮਤ ਇਹ ਵੀ ਕਹਿੰਦਾ ਹੈ ਦੀਵਾਲੀ ਮੌਸਮੀ ਤਿਉਹਾਰ ਹੈ ਗਰਮੀਂ ਦੂਰ ਹੋ ਜਾਂਦੀ ਹੈ । ਨਾ ਇਸ ਸਮੇਂ ਬਹੁਤ ਸਰਦੀ ਅਤੇ ਨਾ ਗਰਮੀ ਹੁੰਦੀ ਹੈ ।

ਇਕ ਇਤਿਹਾਸਕਾਰ ਲਿਖਦਾ ਹੈ, ਮਹਾਰਾਜਾ ਬਿਕਰਮਾ ਦਿਤੀਯ ਨੂੰ ਕੱਤਕ ਦੀ ਮੱਸਿਆ ਨੂੰ ਹੀ ਰਾਜ ਤਿਲਕ ਦਿੱਤਾ ਗਿਆ ਸੀ, ਜਿਸਦੀ ਖੁਸ਼ੀ ਵਿਚ ਸੰਮਤ ਪਰਚਲਿਤ ਕਰਕੇ ਦੀਪ ਮਾਲਾ ਕੀਤੀ ਗਈ ਸੀ । ਪੁੰਡ੍ਰ ਚੀਨ ਦੇ ਇਕ ਕਵੀ ਆਲ "ਯੋਮ ਮਹੀਨ" ਜਿਸਦਾ ਜਨਮ 1017 ਈ: ਵਿਚ ਹੋਇਆ ਤੇ 1090 ਈ: ਵਿਚ ਕਾਲ ਵਸ ਹੋਇਆ, ਲਿਖਦਾ ਹੈ ਕਿ "ਭਾਰਤ ਵਿਚ ਦੀਵਾਲੀ ਬਿਕਰਮਾ ਦੱਤ ਦੇ ਰਾਜ ਤਿਲਕ ਦੀ ਖੁਸ਼ੀ ਦੇ ਕਾਰਨ ਹਰ ਸਾਲ ਮਨਾਈ ਜਾਂਦੀ ਹੈ। "ਆਈਨਿ-ਅਕਬਰੀ" ਦੇ ਲੇਖਕ "ਅਬੁਉਲ ਫਜ਼ਲ" ਨੇ ਦੀਵਾਲੀ ਦੀਆਂ ਇਹ ਵਿਸ਼ੇਸ਼ ਤਾਈਆਂ ਲਿਖੀਆਂ ਹਨ ।

1. ਵਪਾਰੀਆਂ ਦਾ ਸਭ ਤੋਂ ਵੱਡਾ ਤਿਉਹਾਰ ਹੈ ।
2. ਦੀਵਾਲੀ ਵਾਲੇ ਦਿਨ ਕਈ ਵਿਅਕਤੀ ਬਿਕਰਮੀ ਸਾਲ ਦੇ ਚੰਗਾ ਮੰਦਾ ਹੋਣ ਦੀ ਪਰਖ ਜੂਆ ਖੇਡਦੇ ਵੇਖੇ ਹਨ ।
3. ਖੁਸ਼ੀ ਵਿਚ ਦੀਪਮਾਲਾ ਤੇ ਪਟਾਕੇ ਚਲਾਏ ਜਾਂਦੇ ਹਨ ।

ਇੱਕ ਹੋਰ ਮੁਸਲਮਾਨ ਇਤਿਹਾਸਕਾਰ ਅਲਬੇਰੂਨ ਜਦ ਚੌਦਵੀਂ ਸਦੀ ਦੇ ਅੰਤ ਅਤੇ 15ਵੀਂ ਦੇ ਆਰੰਭ ਵਿਚ ਇਥੇ ਆਇਆ ਤੇ ਉਸਨੇ ਇਸ ਤਿਉਹਾਰ ਬਾਰੇ ਲਿਖਿਆ ਹੈ ।

ਕੱਤਕ ਦੇ ਪਹਿਲੇ ਨਵੇਂ ਚੰਦ ਦੀ ਹੋਂਦ ਨੂੰ ਦੀਵਾਲੀ ਆਖਦੇ ਹਨ । ਲੋਕ ਦੀਵਾਲੀ ਰਾਤ ਦੇ ਅੱਗੇ ਦਿਨ ਤਲਾਬਾਂ ਤੇ ਨਹਿਰਾਂ ਵਿਚ ਇਸ਼ਨਾਨ ਕਰਦੇ ਹਨ ।

ਇਕ ਮਤਿ ਇਹ ਕਹਿੰਦਾ ਹੈ ਕਿ ਭਗਵਾਨ ਵਾਸੁਦੇਵ ਦੀ ਪਤਨੀ ਲੱਛਮੀ ਦੀਵਾਲੀ ਵਾਲੇ ਦਿਨ ਹਰ ਵਚਨ ਖਚਨ ਦੇ ਪੁੱਤਰ ਬਲੀ ਨੂੰ ਜਿਹੜਾ ਸਤਵੇਂ ਪਤਾਲ ਚ ਕੈਦ ਸੀ ਦੀਵਾਲੀ ਵਾਲੇ ਦਿਨ ਛੱਡਦੀ ਹੈ । ਇਸ ਤਿਉਹਾਰ ਦੇ ਬਲੀ ਗਜ਼ਬ ਤਿਉਹਾਰ ਵੀ ਕਹਿੰਦੇ ਹਨ ।

ਕਾਨੌਜ ਦੇ ਰਾਜਾ ਹਰਸ਼ ਵਰਧਨ ਆਪਣੇ ਇਕ ਨਾਇਕ "ਮਹਾਕੰਦਾ ਵਿਚ ਦੀਵਾਲੀ ਉਤਸਵ ਦਾ ਨਾਂ ਦੀਪ 'ਪਤੀਪਕ ਉਤਸਵ' ਕਰਕੇ ਲਿਖਿਆ ਹੈ" ਭਾਵ ਉਹ ਤਿਉਹਾਰ ਜਿਸ ਵਿਚ ਦੀਪ ਮਾਲਾਵਾਂ ਦੇ ਰੂਪ ਵਿਚ ਜਗਾਏ ਜਾਂਦੇ ਸਨ । ਇਸ ਦਿਨ ਬ੍ਰਿਕਮੀ ਸੰਮਤ ਦਾ ਜੈ ਗਣੇਸ਼ ਹੋਣ ਕਾਰਨ ਦੀਪਮਾਲਾ ਕੀਤੀ ਜਾਂਦੀ ਹੈ । ਇਸ ਦਿਨ ਭਗਵਾਨ ਮਹਾਵੀਰ ਨੇ ਨਿਰਵਾਣ ਪ੍ਰਾਪਤ ਕੀਤਾ ਸੀ । ਗੌਤਮ ਤੋਂ ਇੰਦਰ ਨੂੰ ਵੀ ਇਸ ਦਿਨ ਹੀ ਗਿਆਨ ਪ੍ਰਾਪਤ ਹੋਇਆ ਸੀ । ਇਸ ਦਿਨ ਜੈਨ ਸੰਪ੍ਰਦਾ ਦੇ ਲੋਕ ਆਪਣੇ ਵਹੀ ਖਾਤੇ ਖੋਲਦੇ ਹਨ ਤੇ ਦੀਪਮਾਲਾ ਚ ਵੀ ਰਸਮ ਕਰਦੇ ਹਨ । ਇਤਿਹਾਸ ਵਿਚ ਦੀਵਾਲੀ ਦੇ ਹੋਰ ਵੀ ਕਈ ਕਾਰਨ ਹਨ । ਦੀਵਾਲੀ ਦੇ ਪੂਰਬ ਤੋਂ ਹੇਠਲੀਆਂ ਸਿਖਿਆਵਾਂ ਮਿਲਦੀਆਂ ਹਨ :-

ੳ) ਘਰਾਂ ਨੂੰ ਖੂਬ ਸਾਫ ਸੁਥਰਾ ਰੱਖਣਾ ਚਾਹੀਦਾ ਹੈ ।
ਅ) ਧਰਮ ਵਿਜਈ ਦਾ ਰੱਜ ਕੇ ਸਤਿਕਾਰ ਕਰਨਾ ਚਾਹੀਦਾ ਹੈ ।
ੲ) ਮਨਾਂ ਦੇ ਅਗਿਆਨ ਰੂਪੀ ਹਨੇਰੇ ਨੂੰ ਦੂਰ ਕਰਨ ਲਈ ਗਿਆਨ ਰੂਪੀ ਦੀਵੇ ਜਗਾਉਣ ਦੀ ਬੜੀ ਲੋੜ ਹੈ।
ਸ) ਜਿਵੇਂ ਦੀਵੇ ਆਪਾ ਵਾਰ ਕੇ ਭਾਵ ਜਲਕੇ ਦੂਜਿਆਂ ਨੂੰ ਹਨੇਰੇ ਤੋਂ ਬਚਾਉਂਦੇ ਹਨ । ਇਸ ਤਰ੍ਹਾਂ ਹੀ ਪ੍ਰਾਣੀ ਨੂੰ ਦੂਜਿਆਂ ਦੇ ਪ੍ਰਤੀ ਆਪਾ ਵਾਰ ਕੇ ਉਹਨਾਂ ਦੀਆਂ ਖੁਸ਼ੀਆਂ ਲੈਣੀਆਂ ਚਾਹੀਦੀਆਂ ਹਨ ।
ਹ) ਜੂਆ ਭੁੱਲ ਕੇ ਵੀ ਨਹੀਂ ਖੇਡਣਾ ਚਾਹੀਦਾ ।
ਕ) ਧਰਮ ਦੀ ਰੱਖਿਆ ਭਾਈ ਮਨੀ ਸਿੰਘ ਵਾਂਗੂ ਆਪ ਵਾਰ ਕੇ ਕਰਨੀ ਚਾਹੀਦੀ ਹੈ ।
ਖ) ਲੱਛਮੀ ਪੂਜਾ ਭਾਵ ਮਾਇਆ ਸਿਮਟ ਕਾਰ-ਵਿਹਾਰ ਨਾਲ ਪੈਦਾ ਕਰਨੀ ਚਾਹੀਦੀ ਹੈ ।
ਗ) ਮੁਸ਼ਕਲ ਸਮੇਂ ਹਰ ਸਾਥੀ ਦੀ ਪੂਰਨ ਸਹਾਇਤਾ ਕਰਨੀ ਚਾਹੀਦੀ ਹੈ । ਜਿਵੇਂ ਗੁਰੂ ਹਰਗੋਬਿੰਦ ਜੀ ਆਪਣੀ ਹੀ ਰਿਹਾਈ ਨਾਲ 52 ਰਾਜਿਆਂ ਨੂੰ ਰਿਹਾ ਕਰਾ ਕੇ ਮਿਸਾਲ ਕਾਇਮ ਕੀਤੀ ਸੀ ।

ਦਵਿੰਦਰ ਕੌਰ ਅਤੇ ਸਤਵੰਤ ਕੌਰ ਨਾਮਧਾਰੀ

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

# ਦਹੇਜ ਪ੍ਰਥਾ

ਜੋ ਦਹੇਜ ਪ੍ਰਥਾ ਹੈ ਉਹ ਆਦਿ ਕਾਲ ਤੋਂ ਹੀ ਚਲੀ ਆ ਰਹੀ ਹੈ । ਇਸ ਲਈ ਰਾਜੇ ਹੀ ਇਸ ਦਹੇਜ ਪ੍ਰਥਾ ਲਈ ਜਿੰਮੇਵਾਰ ਹਨ ਕਿਉਂਕਿ ਲੁੱਟਾਂ ਲੜਾਈਆਂ ਕਾਰਨ ਰਾਜਿਆਂ ਕੋਲ ਅਪਾਰ ਧਨ ਹੁੰਦਾ ਸੀ ਕਿ ਉਹ ਉਸ ਦੀ ਯੋਗ ਵਰਤੋਂ ਵੀ ਨਹੀਂ ਕਰਦੇ ਸਨ ਜਿਸ ਕਾਰਨ ਉਹ ਇਹ ਧਨ ਆਪਣੀ ਲੜਕੀ ਨੂੰ ਵਿਆਹ ਜਾਂ ਸ਼ਾਦੀ ਸਮੇਂ ਦਿੰਦੇ ਸਨ। ਹੌਲੀ-ਹੌਲੀ ਇਹ ਪ੍ਰਥਾ ਰਾਜੇ ਦੇ ਦਰਬਾਰੀਆਂ ਤੱਕ ਆ ਪਹੁੰਚੀ ਕਿਉਂਕਿ ਰਾਜੇ ਦੇ ਦਰਬਾਰੀ ਵੀ ਲਾਈਲੱਗ ਹੀ ਹੁੰਦੇ ਸਨ ਫਿਰ ਹੋਲੀ-ਹੋਲੀ ਇਹ ਪ੍ਰਥਾ ਰਾਜੇ ਦੀ ਪ੍ਰਜਾ ਤੱਕ ਆਈ ਆਮ ਲੋਕ ਇੰਨੇ ਅਮੀਰ ਨਹੀਂ ਸਨ ਜੋ ਕਿ ਰਾਜੇ ਦੇ ਦਰਬਾਰੀਆਂ ਜਾਂ ਰਾਜੇ ਦੀ ਤਰ੍ਹਾਂ ਹੀ ਆਪਣੀ ਲੜਕੀ ਨੂੰ ਧਨ ਦੇ ਰੂਪ ਵਿੱਚ ਦਹੇਜ ਦੇ ਸਕਦੇ, ਇਸ ਲਈ ਦਾਜ ਵਰਗੀ ਗੰਦੀ ਬਿਮਾਰੀ ਨੇ ਲੜਕੀ ਦੇ ਬੁੱਢੇ ਮਾਂ-ਬਾਪ ਦਾ ਬੁਢਾਪਾ ਰੋਲ ਕੇ ਰੱਖ ਦਿੱਤਾ ਹੈ । ਉਹਨਾਂ ਨੂੰ ਲੜਕੀ ਦੇ ਵਿਆਹ ਦੀਆਂ ਜੰਜੀਰਾਂ ਵਿੱਚ ਹੋਰ ਜਿਆਦਾ ਕਸ ਕੇ ਰੱਖ ਦਿੱਤਾ ਹੈ ।

ਇਹ ਤਾਂ ਸੀ ਦਹੇਜ ਪ੍ਰਥਾ ਦਾ ਆਦਿ ਕਾਲ ਪ੍ਰੰਤੂ ਜਿਵੇਂ ਸਾਡਾ ਆਦਿ ਕਾਲ ਸਮਾਪਤ ਹੋ ਗਿਆ ਹੈ ਇਸ ਦੀਆਂ ਕਈ ਚੀਜ਼ਾਂ ਸਮਾਪਤ ਹੋ ਗਈਆਂ ਹਨ । ਪਰ ਇਹ ਦਾਜ ਵਰਗੀ ਗੰਦੀ ਲਾਹਨਤ ਦੀ ਸਮਾਪਤੀ ਨਹੀਂ ਹੋ ਸਕੀ ਸਗੋਂ ਇਹ ਦਿਨੋ-ਦਿਨ ਵੱਧਦੀ ਹੀ ਜਾ ਰਹੀ ਹੈ । ਇਹ ਅੱਜ-ਕੱਲ ਦੇ ਤਰੱਕੀਆਂ ਕਰ ਰਹੇ ਸੰਸਾਰ ਦੇ ਰਸਤੇ ਦੀ ਵੱਡੀ ਰੁਕਾਵਟ ਹੈ । ਜੋ ਅਮੀਰ ਲੋਕ ਹਨ ਉਹ ਆਪਣੀ ਲੜਕੀ ਨੂੰ ਦਾਜ ਦੇ ਨਾਲ ਤੋਲ ਕੇ ਰੱਖ ਦਿੰਦੇ ਹਨ ਉਹ ਆਪਣੀ ਲੜਕੀ ਨੂੰ ਦਾਜ ਦੇ ਕੇ ਮੁੰਡੇ ਵਾਲਿਆਂ ਦਾ ਘਰ ਭਰ ਦਿੰਦੇ ਹਨ, ਇਹ ਜ਼ਰੂਰੀ ਨਹੀਂ ਕਿ ਦਾਜ ਦੇਣ ਵਾਲੀਆਂ ਲੜਕੀਆਂ ਦੁਖੀ ਹੀ ਰਹਿੰਦੀਆਂ ਹਨ ਜਿਆਦਾਤਰ ਸੁਖੀ ਵੀ ਹਨ । ਦੁੱਖ ਸੁੱਖ ਤਾਂ ਦੋ ਅਜਿਹੇ ਖੰਭਾਂ ਦੀ ਤਰ੍ਹਾਂ ਹਨ ਜੋ ਆਦਮੀ ਨੂੰ ਪੰਛੀ ਦੀ ਤਰ੍ਹਾਂ ਲਗਾ ਕੇ ਹੀ ਆਉਣਾ ਪੈਂਦਾ ਹੈ ਅਤੇ ਪੂਰੀ ਉਮਰ ਇਹਨਾਂ ਖੰਭਾਂ ਦੇ ਸਹਾਰੇ ਹੀ ਉਡਣਾ ਪੈਂਦਾ ਹੈ ਭਾਵ ਆਪਣੀ ਜ਼ਿੰਦਗੀ ਦਾ ਸਫਰ ਤੈਅ ਕਰਨਾ ਪੈਂਦਾ ਹੈ ।

ਇਹ ਗੱਲ ਤਾਂ ਹੋ ਗਈ ਅਮੀਰ ਲੋਕਾਂ ਦੀ, ਪਰ ਜੋ ਵਿਚਕਾਰਲੇ ਦਰਜੇ ਦੇ ਲੋਕ ਹਨ ਮੁਸੀਬਤ ਤਾਂ ਉਹਨਾਂ ਲਈ ਬਣ ਜਾਂਦੀ ਹੈ ਕਿਉਂ ਕਿ ਉਹਨਾਂ ਦੀ ਆਰਥਿਕ ਸਥਿਤੀ ਇੰਨੀ ਚੰਗੀ ਨਹੀਂ ਹੁੰਦੀ ਕਿ ਉਹ ਅਮੀਰਾਂ ਦੀ ਤਰ੍ਹਾਂ ਹੀ ਆਪਣੀ ਲੜਕੀ ਨੂੰ ਦਾਜ ਦੇਣ । ਭਾਵੇਂ ਉਹ ਅਮੀਰਾਂ ਦੀ ਤਰ੍ਹਾਂ ਆਪਣੀ ਲੜਕੀ ਨੂੰ ਦਾਜ ਨਾ ਵੀ ਦੇਣ ਚਾਹੁਣ ਪ੍ਰੰਤੂ ਉਹਨਾਂ ਨੂੰ ਆਪਣੀ ਹੈਸੀਅਤ ਦੇ ਅਨੁਸਾਰ ਦਾਜ ਦੇਣਾ ਹੀ ਪੈਂਦਾ ਹੈ । ਬੱਸ ਉਹਨਾਂ ਉਪਰ ਉਦੋਂ ਤੋਂ ਹੀ ਮੁਸੀਬਤਾਂ ਦਾ ਪਹਾੜ ਟੁੱਟ ਪੈਂਦਾ ਹੈ । ਮਨਹੂਸੀਅਤ ਦੇ ਕਾਲੇ ਬੱਦਲ ਉਹਨਾਂ ਉਪਰ ਛਾ ਜਾਂਦੇ ਹਨ । ਉਹ ਆਪਣੀ ਲੜਕੀ ਨੂੰ ਦਾਜ ਆਪਣੀ ਹੈਸੀਅਤ ਦੇ ਹਿਸਾਬ ਨਾਲ ਦਿੰਦੇ ਹਨ । ਪ੍ਰੰਤੂ ਦਾਜ ਦੇ ਭੁੱਖੇ ਲੜਕੇ ਉਸਦੇ ਮਾਂ-ਬਾਪ ਤੇ ਹੋਰ ਮੈਂਬਰ ਆਪਣੀ ਔਕਾਤ ਦਿਖਾਉਣੀ ਸ਼ੁਰੂ ਕਰ ਹੀ ਦਿੰਦੇ ਹਨ । ਪਹਿਲਾਂ-ਪਹਿਲਾਂ ਤਾਂ ਉਹ ਆਪਣੀ ਨੂੰਹ ਨੂੰ ਬਹੁਤ ਪਿਆਰ ਕਰਦੇ ਹਨ ਫਿਰ ਹੌਲੀ-ਹੌਲੀ ਆਪਣੇ ਜਲਵੇ ਦਿਖਾਉਣੇ ਸ਼ੁਰੂ ਕਰ ਹੀ ਦਿੰਦੇ ਹਨ । ਲੜਕੇ ਦੀ ਹਾਲਤ ਵੀ ਇੰਨੀ ਚੰਗੀ ਨਹੀਂ ਹੁੰਦੀ ਕਿ ਉਹ ਆਪਣੀ ਪਤਨੀ ਨੂੰ ਕਹੇ ਕਿ ਮੈਂ ਦਾਜ ਨਹੀਂ ਲੈਣਾ ਕਿਉਂਕਿ ਅੱਜ-ਕੱਲ ਬੇਰਜ਼ੁਗਾਰੀ ਨੇ ਵੀ ਨੌਜਵਾਨ ਲੜਕਿਆਂ ਦੇ ਨੱਕ ਵਿੱਚ ਦਮ ਕਰਕੇ ਰੱਖਿਆ ਹੋਇਆ ਹੈ ਜਿਸ ਕਾਰਨ ਲੜਕੇ ਸਿਰਫ ਦਾਜ ਉਪਰ ਹੀ ਆਪਣੀ ਜ਼ਿੰਦਗੀ ਦੀ ਨੀਂਹ ਰੱਖਣੀ ਚਾਹੁੰਦੇ ਹਨ ਸੋਚ ਕਿੰਨੇ ਬੇਸ਼ਰਮ ਨੇ ਉਹ ਲੜਕੇ ।

ਵਿਆਹੀ ਹੋਈ ਲੜਕੀ ਘਰ ਆਉਂਦੀ ਹੈ ਉਸਨੂੰ ਤੰਗ ਕੀਤਾ ਜਾਂਦਾ ਹੈ । ਤਾਹਨੇ-ਮਿਹਣੇ ਤਾਂ ਉਸਦੀ ਜ਼ਿੰਦਗੀ ਦਾ ਇੱਕ ਹਿੱਸਾ ਹੀ ਬਣ ਜਾਂਦੇ ਹਨ । ਲੜਕੀ ਡਰੀ ਹੋਈ, ਸਹਿਮੀ ਹੋਈ ਆਪਣੇ ਕਮਰੇ ਵਿੱਚ ਬੈਠੀ ਰੋ ਰਹੀ ਹੁੰਦੀ ਹੈ ਉਧਰ ਉਹ ਇਹ ਵੀ ਨਹੀਂ ਕਹਿ ਸਕਦੀ ਕਿ ਸਹੁਰੇ ਘਰ ਉਸ ਨਾਲ ਕਿਹੋ ਜਿਹਾ ਵਤੀਰਾ ਹੋ ਰਿਹਾ ਹੈ ਕਿਉਂ ਕਿ ਉਹ ਸੋਚਦੀ ਹੈ ਕਿ ਅਜੇ ਤਾਂ ਇਕ ਮਹੀਨਾ ਵੀ ਨਹੀਂ ਹੋਇਆ ਮੈਨੂੰ ਆਪਣੇ ਮਾਤਾ-ਪਿਤਾ ਦੇ ਸਿਰ ਦਾ ਬੋਝ ਉਤਰਿਆ ਮੈਂ ਕਿਵੇਂ ਆਪਣੇ ਮਾਂ ਪਿਉ ਨੂੰ ਦੱਸ ਕੇ ਦੁਖੀ ਕਰਾਂ । ਦਾਜ ਦੇ ਲਾਲਚੀ ਭੇੜੀਏ ਉਸ ਉਪਰ ਟੁੱਟ ਕੇ ਪਏ ਹੁੰਦੇ ਹਨ। ਉਸ ਨੂੰ ਆਪਣੇ ਪੰਜਿਆਂ ਵਿਚ ਜਕੜ ਕੇ ਰੱਖਿਆ ਹੁੰਦਾ ਹੈ । ਲੜਕੀ ਜਦੋਂ ਲੜਕੇ ਵਾਲਿਆਂ ਦੇ ਕਹਿਣ ਅਨੁਸਾਰ ਦਾਜ ਨਹੀਂ ਲੈ ਕੇ ਆਉਂਦੀ ਤਾਂ ਉਸ ਦੇ ਸਿਰ ਉਪਰ ਮੌਤ ਦਾ ਨੰਗਾ ਨਾਚ ਹੋ ਰਿਹਾ ਹੁੰਦਾ ਹੈ । ਲੜਕੀ ਡਰੀ, ਸਹਿਮੀ ਆਪਣੀ ਮੌਤ ਤੋਂ ਬੇਖਬਰ ਆਪਣੇ ਨਾਮਰਦ ਘਰ ਵਾਲੇ, ਨਾਮਰਦ ਜੇਠ, ਦੇਵਰ ਅਤੇ ਬਿਨਾਂ ਦਿੱਲ ਵਾਲੇ ਘਰ ਦੇ ਹੋਰ

ਮੈਂਬਰਾਂ ਨਾਲ ਲੜ ਰਹੀ ਹੁੰਦੀ ਹੈ । ਅੰਤ ਜਦੋਂ ਉਹ ਦਾਜ ਨਹੀਂ ਲੈ ਕੇ ਆ ਪਾਉਂਦੀ ਬਾਕੀ ਆਉਂਦੀ ਤਾਂ ਸਹੁਰੇ ਘਰ ਦ ਸਾਰੇ ਪਾਪੀ ਮੈਂਬਰ ਉਸਦੀ ਅਲਖ ਮੁਕਾ ਦਿੰਦੇ ਹਨ ਫਿਰ ਉਸ ਦੇ ਪੇਕੇ ਘਰ ਖਬਰ ਦਿੱਤੀ ਜਾਂਦੀ ਹੈ ਕਿ ਸਟੋਵ ਫਟ ਗਿਆ ਸਿਲੰਡਰ ਫਟ ਗਿਆ । ਮਾਰ ਦਿੱਤੀ ਗਈ ਚਲੀ ਗਈ ਇਕ ਹੋਰ ਦੇਵੀ ਇਸ ਦੁਨੀਆਂ ਤੋਂ । ਬਸ ਇਹੀ ਸੀ ਉਸਦੀ ਜਿੰਦਗੀ ਇਹੀ ਸੀ ਉਸ ਦੀ ਕਿਸਮਤ ।

ਲਾਹਨਤ ਹੈ ਐਸ ਨਾਮਰਦ ਲੜਕੇ ਅਤੇ ਉਸਦੇ ਕਮੀਨੇ ਸੱਸ ਸਹੁਰਾ ਤੇ ਉਸ ਦੇ ਘਰ ਦੇ ਹੋਰ ਮੈਂਬਰਾਂ ਤੇ। ਦਾਜ ਰੂਪੀ ਰਾਕਸ਼ਸ਼ ਇਕ ਹੋਰ ਦੇਵੀ ਨੂੰ ਨਿਗਲ ਗਿਆ । ਲੜਕੀ ਦੇ ਘਰ ਦੇ ਮੈਂਬਰ ਆਉਂਦੇ ਹਨ । ਸਹੁਰੇ ਘਰ ਦੇ ਹਰ ਮੈਂਬਰ ਵਲੋਂ ਗਲਤ ਤਕਰੀਰਾਂ, ਨਕਲੀ ਤੇ ਭੋਲੇਪਨ ਦੇ ਨਕਾਬ ਚਾੜ੍ਹ ਕੇ ਕਿਵੇਂ ਆਪਣੇ ਜ਼ੁਲਮ ਨੂੰ ਲੁਕਾ ਲੈਂਦੇ ਹਨ । ਲੜਕੀ ਵਾਲੇ ਵਿਚਾਰੇ ਜਿਨ੍ਹਾਂ ਕੋਲ ਨਾ ਪੈਸਾ ਹੈ ਨਾ ਹਿੰਮਤ ਨਾ ਤਕੜੇ ਬੰਦਿਆਂ ਦਾ ਸਾਥ ਉਹ ਕਿਵੇਂ ਲੜ ਸਕਦੇ ਹਨ ਉਹਨਾਂ ਦਾਜ ਲੈਣ ਵਾਲੇ ਭੇੜੀਆਂ ਨਾਲ । ਬਸ ਫਿਰ ਉਹਨਾਂ ਨੂੰ ਚੁੱਪ ਕਰਕੇ ਬੈਠਣਾ ਪੈਂਦਾ ਹੈ ਅਤੇ ਉਹ ਰੱਬ ਦਾ ਭਾਣਾ ਮੰਨ ਕੇ ਚੁੱਪ ਚਾਪ ਬੈਠ ਜਾਂਦੇ ਹਨ । ਅਗਲੇ ਦਿਨ ਅਖਬਾਰ ਵਿੱਚ ਆਉਂਦਾ ਹੈ ਕਿ ਦਾਜ ਦੀ ਭੇਂਟ ਇਕ ਹੋਰ ਲੜਕੀ ਚੜ੍ਹ ਗਈ । ਕੀ ਕਸੂਰ ਸੀ ਉਸ ਲੜਕੀ ਦਾ ? ਕਿਉਂਕਿ ਉਹ ਲੜਕੀ ਸੀ । ਕਿਉਂ ਦੁਖੀ ਕੀਤਾ ਗਿਆ ਉਸਨੂੰ ਕਿਉਂਕਿ ਉਹ ਲੜਕੀ ਸੀ । ਕਿਉਂ ਮਾਰਿਆ ਗਿਆ ਉਸਨੂੰ ਕਿਉਂਕਿ ਉਹ ਲੜਕੀ ਸੀ । ਬੱਸ ਕਰੋ ਸਮਾਜ ਵਾਲਿਓ ਬੱਸ ਕਰੋ ਬਦਲ ਦਿਉ ਆਪਣੇ ਪੁਰਾਣੇ ਰੀਤੀ-ਰਿਵਾਜ਼ਾਂ ਨੂੰ ਆਪਣੇ ਗੰਦੇ ਘਿਸੇ-ਪਿਟੇ ਆਦਰਸ਼ਾਂ ਨੂੰ । ਖਤਮ ਕਰ ਦਿਉ ਇਸ ਲੜਕੀ ਅਤੇ ਲੜਕੇ ਦੇ ਅੰਤਰ ਨੂੰ । ਕਿਉਂਕਿ ਜਿੱਥੇ ਲੜਕੀ ਜਾਂ ਔਰਤ ਦੀ ਹੀ ਕਦਰ ਨਹੀਂ ਉਹ ਸਮਾਜ ਕਿਵੇਂ ਅੱਗੇ ਵਧ ਸਕਦਾ ਹੈ ।

ਜੇ ਲੜਕੀਆਂ ਹਿੰਮਤੀ ਨਹੀਂ ਹਨ, ਲੜਕਿਆਂ ਤੋਂ ਘੱਟ ਵੀ ਨਹੀਂ ਹਨ ਉਹ ਲੜਕਿਆਂ ਦੇ ਬਿਲਕੁੱਲ ਬਰਾਬਰ ਹਨ ਉਹਨਾਂ ਨੂੰ ਚਾਹੀਦਾ ਹੈ ਕਿ ਉਹ ਵੱਧ ਤੋਂ ਵੱਧ ਸਿੱਖਿਆ ਹਾਸਲ ਕਰਨ ਆਪਣੇ ਪੈਰਾਂ ਉਪਰ ਖੜਨ । ਲੜਕੀਆਂ ਕਦੀ ਵੀ ਕਮਜ਼ੋਰ ਨਹੀਂ ਸਨ ਕਮਜ਼ੋਰ ਸੀ ਉਹਨਾਂ ਦੀ ਸੋਚਣੀ । ਲੜਕੀਆਂ ਦੇ ਮਾਂ-ਬਾਪ ਨੂੰ ਵੀ ਚਾਹੀਦਾ ਹੈ ਕਿ ਉਹ ਲੜਕੀ ਦੇ ਜਨਮ ਨੂੰ ਬੁਰਾ ਨਾ ਸਮਝਣ । ਕਿਉਂਕਿ ਲੜਕੀਆਂ ਦੇ ਦਿਲਾਂ ਵਿਚ ਲੜਕਿਆਂ ਤੋਂ ਜਿਆਦਾ ਹਮਦਰਦੀ ਔਰ ਇੱਜਤ ਹੁੰਦੀ ਹੈ । ਲੜਕੇ ਬੇਸ਼ਕ ਨਲਾਇਕ ਨਿਕਲਣ ਪਰ ਲੜਕੀਆਂ ਹਮੇਸ਼ਾਂ ਲਾਇਕ ਹੀ ਨਿਕਲਦੀਆਂ ਹਨ । ਸੌ ਵਿਚੋਂ ਵੀਹ ਲੜਕੀਆਂ ਦਾ ਚਾਲ-ਚਲਣ ਹੀ ਖਰਾਬ ਹੁੰਦਾ ਹੈ ।

ਲੜਕੀਆਂ ਨੂੰ ਚਾਹੀਦਾ ਹੈ ਕਿ ਉਹ ਐਸੇ ਗੰਦੇ ਘਟੀਆ ਲੜਕਿਆਂ ਨਾਲ ਰਿਸ਼ਤਾ ਨਾ ਕਰਨ । ਉਹਨਾਂ ਦੀ ਇਹ ਆਪਣੀ ਜ਼ਿੰਦਗੀ ਹੈ ਉਹ ਇਸ ਨੂੰ ਸਹੀ ਤਰੀਕੇ ਨਾਲ ਜੀਣ । ਉਹਨਾਂ ਨੂੰ ਵੀ ਆਪਣੀ ਜ਼ਿੰਦਗੀ ਬਣਾਉਣ ਦਾ ਪੂਰਾ-ਪੂਰਾ ਹੱਕ ਹੈ । ਲੜਕੀਆਂ ਨੂੰ ਪੂਰੀ-ਪੂਰੀ ਇੱਜ਼ਤ ਮਿਲਣੀ ਚਾਹੀਦੀ ਹੈ, ਉਸਦੀ ਪੂਰੀ-ਪੂਰੀ ਇੱਜਤ ਹੋਣੀ ਚਾਹੀਦੀ ਹੈ । ਲੜਕੀਆਂ ਘਰ ਦਾ ਕੰਮ ਵੀ ਕਰਦੀਆਂ ਹਨ, ਬੱਚੇ ਵੀ ਸਾਂਭਦੀਆਂ ਹਨ ਫਿਰ ਘਰ ਦੀਆਂ ਜ਼ਿੰਮੇਵਾਰੀਆਂ ਨੂੰ ਵੀ ਖੂਬ ਨਿਭਾਉਂਦੀਆਂ ਹਨ ਅਤੇ ਘਰ ਤੋਂ ਬਾਹਰ ਵੀ ਸ਼ਲਾਘਾਯੋਗ ਕੰਮ ਕਰਦੀਆਂ ਹਨ ।

ਲੜਕੀਆਂ ਨੂੰ ਚਾਹੀਦਾ ਹੈ ਕਿ ਉਹ ਆਪਣੇ ਬਚਾਉ ਦਾ ਵੀ ਪੂਰਾ-ਪੂਰਾ ਯਤਨ ਕਰਨ ਕਿਉਂ ਕਿ ਹਵਸ ਦੇ ਗੰਦੇ ਪੁਜਾਰੀ ਸੜਕ ਉਪਰ ਖੁੱਲੇ ਆਮ ਘੁੰਮ ਰਹੇ ਹਨ । ਪਰ ਲੜਕੀਆਂ ਨੂੰ ਡਰਨਾ ਨਹੀਂ ਚਾਹੀਦਾ, ਹਿੰਮਤ ਤੋਂ ਕੰਮ ਲੈਣਾ ਚਾਹੀਦਾ ਹੈ । ਜੇ ਲੜਕੀ ਬਹਾਦਰ ਜਾਂ ਦਲੇਰ ਹੈ ਤਾਂ ਮੈਂ ਪੱਕਾ ਕਹਿੰਦਾ ਹਾਂ ਕਿ ਕੋਈ ਵੀ ਮੁੰਡਾ ਉਸਨੂੰ ਗੰਦੀ ਨਿਗਾਹ ਨਾਲ ਨਹੀਂ ਦੇਖ ਸਕਦਾ ।

ਜੇਕਰ ਸਾਰੇ ਮਿਲ ਕੇ ਯਤਨ ਕਰਨ ਤਾਂ ਆਪਾ ਸਾਰੇ ਬਹੁਤ ਜਲਦੀ ਇਸ ਬਿਮਾਰੀ ਦਾ ਅੰਤ ਕਰ ਸਕਦੇ ਹਾਂ ਜੇਕਰ ਮੇਰੀ ਤਰ੍ਹਾਂ ਘਰ ਦਾ ਇੱਕ-ਇੱਕ ਮੈਂਬਰ ਮੇਰਾ ਸਾਥ ਦੇਵੇ ਤਾਂ ਉਹ ਦਿਨ ਦੂਰ ਨਹੀਂ ਜਦੋਂ ਇਹ ਸਮਾਜ ਪਿਆਰ ਦੀਆਂ ਪੀਂਘਾਂ ਝੂਟ ਰਿਹਾ ਹੋਵੇਗਾ । ਮੈਨੂੰ ਪੂਰੀ ਆਸ਼ਾ ਹੈ ਕਿ ਮੇਰੀ ਇਹ ਲਿਖੀ ਹੋਈ ਰਚਨਾ ਅੱਜ ਕਲ ਦੇ ਲੜਕੇ ਤੇ ਸੱਸ-ਸਹੁਰੇ ਉਪੱਰ ਜ਼ਰੂਰ ਅਸਰ ਕਰੇਗੀ । ਸਹੁਰਾ ਘਰ ਆਪਣੀ ਨੂੰਹ ਨੂੰ ਲੜਕੀ ਦੇ ਰੂਪ ਵਿੱਚ ਪ੍ਰਵਾਨ ਕਰੇਗਾ। ਲੜਕੀਆਂ ਨੂੰ ਸਮਾਜ ਵਿਚ ਉਚਾ ਸਥਾਨ ਮਿਲੇਗਾ । ਦਾਜ ਵਰਗੀ ਲਾਹਨਤ ਕੋਹਾਂ-ਕੋਹਾਂ ਨਜ਼ਰ ਮਾਰਨ ਤੇ ਵੀ ਨਹੀਂ ਮਿਲੇਗੀ ।

*ਸਰਬਜੀਤ ਸਿੰਘ*

*ਲੁਧਿਆਣਾ*

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

# ਕੁਰਬਾਨੀਆਂ ਅਤੇ ਪੱਛਮੀ ਪ੍ਰਭਾਵ

ਸਮੁੱਚੇ ਸਮਾਜ ਨੂੰ ਪੱਛਮੀ ਸੱਭਿਅਤਾ ਨੇ ਆਪਣੇ ਪੰਜਿਆਂ ਨਾਲ ਦਬੋਚ ਲਿਆ ਹੈ । ਨੌਜਵਾਨ ਪੀੜੀ ਪੂਰੀ ਤਰ੍ਹਾਂ ਪੱਛਮੀ ਸੱਭਿਅਤਾ ਦੇ ਪ੍ਰਭਾਵ ਹੇਠ ਹੈ । ਦੂਰਦਰਸ਼ਨ, ਟੀਵੀ ਚੈਨਲਾਂ, ਅਖਵਾਰਾਂ, ਲੱਚਰ ਰਸਾਲਿਆਂ ਨੇ ਸਾਡੇ ਤੋਂ ਸਾਡਾ ਆਪਣਾ ਸੱਭਿਆਚਾਰ ਖੋ ਕੇ ਫਿਲਮੀ ਸੱਭਿਆਚਾਰ ਸਾਡੀ ਝੋਲੀ ਪਾਇਆ ਹੈ । ਟੀ.ਵੀ. ਚੈਨਲਾਂ ਉਪਰ ਨੰਗੇਜ, ਭ੍ਰਿਸ਼ਟਾਚਾਰੀ, ਦੁਰਾਚਾਰੀ, ਰਿਸ਼ਵਤਖੋਰੀ, ਅੱਤਿਆਚਾਰੀ, ਜਾਸੂਸੀ, ਮਾਰਧਾੜ ਅਤੇ ਹਥਿਆਰਾਂ ਦੀ ਵਰਤੋਂ ਸਰੇਆਮ ਦਿਖਾਈ ਜਾਂਦੀ ਹੈ। ਜਿਨਾ ਵਿਚ ਸਿਖਿਆ ਤਾਂ ਨਾ-ਮੁਮਕਿਨ ਹੀ ਹੁੰਦੀ ਹੈ । ਜਦੋਂ ਇਹ ਸਾਡੀ ਨੌਜੁਆਨ ਪੀੜੀ ਤੇ ਮਾਰੂ ਅਸਰ ਪਾ ਰਹੀ ਤਾਂ ਦੇਖ ਰਹੇ ਸਾਡੇ ਛੋਟੇ ਨਾਬਾਲਗ ਬੱਚਿਆਂ ਦੀ ਕੀ ਹਾਲਤ ਹੋਵੇਗੀ ? ਇਸ ਦਾ ਮਾਰੂ ਅਸਰ ਕਿੰਨਾ ਘਾਤਕ ਹੋਵੇਗਾ ? ਕੀ ਇਹ ਆਪਣੀ ਸੰਸਕ੍ਰਿਤੀ, ਆਪਣੇ ਇਤਿਹਾਸ ਨੂੰ ਯਾਦ ਰੱਖ ਸਕਣਗੇ ? ਕੀ ਇਹ ਸਾਡੇ ਵਡੇਰਿਆਂ, ਗੁਰੂਆਂ, ਭਗਤਾਂ ਅਵਤਾਰਾਂ ਦੀਆਂ ਸਿਖਿਆਵਾਂ ਅਤੇ ਦਰਸਾਏ ਸੱਚ ਦੇ ਰਸਤੇ ਤੇ ਚਲ ਸਕਣਗੇ ? ਕਦਾਚਿਤ ਨਹੀਂ । ਜਦੋਂ ਅਸੀਂ ਬੱਚੇ ਦੇ ਕੋਰੇ ਕਾਗਜ ਮਨ ਤੇ ਪਏ ਰਹੇ ਪੱਛਮੀ ਪ੍ਰਭਾਵ ਨੂੰ ਨਹੀਂ ਰੋਕਾਂਗੇ ਤਾਂ ਉਹ ਪੂਰਨ ਪੱਛਮੀ ਬਣਨਗੇ ।

ਇਸਤੋਂ ਇਲਾਵਾ ਵਿਸ਼ਵ ਸੁੰਦਰੀ ਮੁਕਾਬਲੇ ਕਰਵਾਏ ਜਾਂਦੇ ਹਨ । ਸਾਡੀਆਂ ਭਾਰਤੀ-ਮੁਟਿਆਰਾਂ ਉਥੇ ਪੱਛਮੀ ਔਰਤਾਂ ਵਾਂਗ ਆਪਣਾ ਨੰਗੇਜ ਅਤੇ ਫੈਸ਼ਨ ਦਿਖਾਉਂਦੀਆ ਹਨ । ਪਿਛਲੇ ਤਿੰਨ ਸਾਲਾਂ ਤੋਂ ਭਾਰਤ ਵਿਚੋਂ ਹੀ ਹੀ ਵਿਸ਼ਵ ਸੁੰਦਰੀ ਚੁਣੀ ਜਾਂਦੀ ਹੈ । ਇਹ ਕਿਉਂ ? ਕੀ ਪਹਿਲਾਂ ਭਾਰਤ ਵਿਚ ਸੁੰਦਰੀਆਂ ਨਹੀਂ ਸਨ । ਇਹ ਸਭ ਵਿਦੇਸ਼ੀ ਵਪਾਰੀਆਂ ਦੀ ਦੇਣ ਹੈ ਜਿੰਨਾਂ ਨੂੰ ਭਾਰਤ ਵਿਚੋਂ ਵਿਸ਼ਵ ਸੁੰਦਰੀ ਚੁਨਣ ਕਰਕੇ ਕਰੋੜਾਂ ਰੁਪਏ ਦਾ ਮੁਨਾਫਾ ਕਰੀਮ, ਪਊਡਰ ਵਰਗੀਆਂ ਚੀਜ਼ਾਂ ਵਿਚੋਂ ਹੀ ਭਾਰਤ ਵਿਚੋਂ ਹੋ ਰਿਹਾ ਹੈ । ਇਸ ਲਈ ਭਾਰਤ ਵਰਗੇ ਸੁਤੰਤਰ ਦੇਸ਼ ਪ੍ਰਤੀ ਵਿਦੇਸ਼ੀ ਵਪਾਰੀਆਂ ਦੀਆ ਕੋਝੀਆਂ ਚਾਲਾਂ ਹਨ । ਪਹਿਲਾਂ ਤਾਂ ਇਥੇ ਇਕ ਅੰਗਰੇਜ਼ ਹੀ ਵਪਾਰੀ ਬਣਕੇ ਆਇਆ ਸੀ । ਪਰ ਹੁਣ ਇਥੇ ਸੈਂਕੜੇ ਵਿਦੇਸ਼ੀ ਵਪਾਰੀ ਇਹੋ ਜਿਹੀਆਂ ਕੋਝੀਆਂ ਚਾਲਾਂ ਨਾਲ ਸਾਨੂੰ ਆਪਣੇ ਪੂਰਬੀ ਸਮਾਜ ਤੋਂ ਪਾਸੇ ਇਕ ਅਜਿਹੀ ਖੱਡ ਵਿਚ ਸੁਟ ਰਹੇ ਹਨ ਜਿਥੋਂ ਅਸੀਂ ਕਦੇ ਵੀ ਨਹੀਂ ਨਿਕਲ ਸਕਾਂਗੇ । ਰਹਿੰਦਾ-ਖੂੰਹਦਾ ਹੁਣ ਪਟਿਆਲਾ ਸੁੰਦਰੀ ਦੀ ਵੀ ਚੋਣ ਸ਼ੁਰੂ ਕਰ ਦਿੱਤੀ ਹੈ । ਖਬਰਦਾਰ ਦੋਸਤੋ ! ਜੇ ਇਸ ਬਿਮਾਰੀ ਨੂੰ ਨਾ ਰੋਕਿਆ ਗਿਆ ਤਾਂ ਇਹ ਕੈਂਸਰ ਰੂਪੀ ਬਿਮਾਰੀ ਹਰ ਸ਼ਹਿਰ ਨੂੰ ਆਪਣੀ ਲਪੇਟ ਵਿਚ ਲੈ ਲਵੇਗੀ ।

ਇਕ ਪਾਸੇ ਨਸ਼ੇ ਸਾਡੇ ਸਮਾਜ ਦੀ ਬਰਬਾਦੀ ਦਾ ਕਾਰਨ ਬਣ ਰਹੇ ਹਨ । ਪਿੰਡ, ਪਿੰਡ ਸ਼ਹਿਰ, ਸ਼ਹਿਰ ਇਥੋਂ ਤੱਕ ਕਿ ਕਾਲਜ ਸਕੂਲ ਦੇ ਵਿਦਿਆਰਥੀਆਂ ਤੱਕ ਵੀ ਇਸ ਨਸ਼ਿਆਈ ਜਾਲ ਨੇ ਆਪਣਾ ਪੰਜਾ ਫੈਲਾਇਆ ਹੈ । ਪਿਛਲੇ ਸਮੇਂ ਵਿਚ ਤਾਂ ਨਸ਼ੇ ਸ਼ਰਾਬ ਅਫੀਮ ਤੱਕ ਹੀ ਸੀਮਤ ਸਨ । ਪਰ ਹੁਣ ਤਾਂ ਜਰਦਾ, ਸਿਗਰਟ, ਤੰਬਾਕੂ, ਭੁੱਕੀ, ਡੋਡੇ ਤੋਂ ਇਲਾਵਾ ਬਹੁਤ ਹੀ ਖਤਰਨਾਕ ਡਰੱਗਜ਼ ਜਿਵੇਂ Corex, Phensidryl, Fartvin, Carisoms, Proxyvon, Dizepam, Coden Sulphate ਨੇ ਸਾਡੇ ਸਮਾਜ ਨੂੰ ਚੂਰ ਕਰਕੇ ਰੱਖ ਦਿੱਤਾ ਹੈ । ਕੀ ਇਹ ਸੋਨੇ ਦੀ ਚਿੜ੍ਹੀ ਕਹਾਉਣ ਵਾਲਾ ਭਾਰਤ ਹੀ ਹੈ ? ਜਿਥੇ ਸਾਡੀ ਆਤਮਿਕ, ਮਾਨਸਿਕ, ਸ਼ਰੀਰਕ, ਆਰਥਿਕ ਅਤੇ ਸਮਾਜਿਕ ਦਸ਼ਾ ਨੂੰ ਖਤਮ ਕਰਕੇ ਗਰੀਬੀ ਤ੍ਰੇ ਸਿਰਫ ਗਰੀਬੀ ਹੀ ਸਾਡੀ ਝੋਲੀ ਪੈ ਰਹੀ ਹੈ । ਗਰੀਬੀ । ਉਫ । ਤੌਬਾ, ਤੌਬਾ । ਭਾਰਤ ਦੇ 20% ਤੋਂ ਜ਼ਿਆਦਾ ਲੋਕ ਗਰੀਬੀ ਦੀ ਰੇਖਾ ਤੋਂ ਹੇਠਾਂ ਜੀਵ ਜੰਤੂਆਂ ਵਾਂਗ ਆਪਣਾ ਜੀਵਨ ਬਤੀਤ ਕਰ ਰਹੇ ਹਨ। ਜਿਨ੍ਹਾਂ ਕੋਲ ਪਹਿਨਣ ਲਈ ਕੱਪੜੇ ਵੀ ਪਾਟੇ ਹੋਏ ਹਨ ਰਹਿਣ ਲਈ ਮਕਾਨ ਤੇ ਸੌਣ ਲਈ ਬਿਸਤਰ ਜਾਂ ਮੰਜਾ ਤਾਂ ਬਹੁਤ ਦੂਰ ਦੀ ਗੱਲ ਹੈ ਜੋ ਫੁਟਪਾਥਾਂ ਤੇ ਸੌ ਕੇ ਆਪਣੀ ਜ਼ਿੰਦਗੀ ਗੁਜਾਰ ਰਹੇ ਹਨ । ਮਜਦੂਰ ਦੀ ਜ਼ਿੰਦਗੀ ਦੇਖ ਲਉ ਦਿਨ ਰਾਤ ਮੇਹਨਤ ਕਰਕੇ ਪੂਰੀ ਜ਼ਿੰਦਗੀ ਬਤੀਤ ਕਰ ਲੈਂਦਾ ਹੈ ਮਰਨ ਤੇ ਚਿਖਾ ਦੀਆ ਲੱਕੜਾਂ ਲਈ ਪੈਸੇ ਵੀ ਘਰੋਂ ਨਹੀਂ ਨਿਕਲਦੇ ।

ਸਾਨੂੰ ਲੋੜ ਹੈ ਸੋਨੇ ਦੀ ਚਿੜੀ ਕਹਾਉਣ ਵਾਲੇ ਭਾਰਤ ਦੀ ਰਾਖੀ ਕਰਨ ਦੀ, ਇਸ ਗਰੀਬੀ, ਰਿਸ਼ਵਤਖੋਰੀ, ਪੱਛਮੀ ਸੱਭਿਆਚਾਰ ਵਿਰੁੱਧ ਆਵਾਜ ਬੁਲੰਦ ਕਰਨ ਦੀ । ਇਹ ਸਾਡੇ ਉਸ ਭਾਰਤ ਦੇਸ਼ ਦੀ ਧਰਤੀ ਹੈ ਜਿਥੇ ਸਾਡੇ ਮਹਾਂਪੁਰਸ਼

ਸਾਡੇ ਗੁਰੂ ਸਾਹਿਬਾਨ, ਸਾਡੇ ਦੇਸ਼ ਭਗਤ ਸਾਨੂੰ ਸੱਚ ਅਤੇ ਆਜ਼ਾਦੀ ਦਾ ਜੀਵਨ ਜਿਊਣ ਜਾਂਚ ਸਿਖਾਉਂਦੇ ਰਹੇ ਅਤੇ ਸਿਖਾ ਰਹੇ ਹਨ । ਜਿੰਨਾ ਵੱਖ ਵੱਖ ਸਮੇਂ ਦੇਸ਼ ਅਤੇ ਧਰਮ ਦੀ ਰਾਖੀ ਲਈ ਜ਼ੋਰ ਸ਼ੋਰ ਨਾਲ ਤਿਆਰੀਆਂ ਅਰੰਭੀ ਰੱਖੀਆਂ । ਗੁਰੂ ਨਾਨਕ ਦੇਵ ਜੀ ਨੇ ਭੁਲੇ ਭਟਕੇ ਲੋਕਾਂ ਨੂੰ ਆਪਣੀ ਸੱਭਿਅਤਾ ਅਪਣਾਉਣ, ਝੂਠੇ ਕਰਮ ਕਾਂਡਾ ਤੋਂ ਦੂਰ ਰਹਿਣਾ, ਸੱਚ ਦੀ ਕਮਾਈ ਕਰਨਾ, ਪ੍ਰਮਾਤਮਾ ਇੱਕ ਹੈ ਅਤੇ ਪ੍ਰਭੂ ਭਗਤੀ ਦਾ ਉਪਦੇਸ਼ ਦਿੱਤਾ । ਸ਼ਹੀਦਾਂ ਦੇ ਸਿਰਤਾਜ ਗੁਰੂ ਅਰਜਨ ਦੇਵ ਜੀ ਨੇ ਧਰਮ ਅਤੇ ਸਿੱਖ ਕੌਮ ਲਈ ਸ਼ਹੀਦੀ ਪ੍ਰਾਪਤ ਕੀਤੀ । ਸਾਂਝੀਵਾਲਤਾ ਦੇ ਪ੍ਰਤੀਕ, ਹਿੰਦ ਦੀ ਚਾਦਰ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਕੌਮ ਦੇਸ਼, ਧਰਮ ਦੀ ਰਾਖੀ ਲਈ ਦਿਲੀ ਚਾਂਦਨੀ ਚੌਂਕ ਵਿਖੇ ਸ਼ਹੀਦੀ ਪ੍ਰਾਪਤ ਕੀਤੀ । ਮੀਰੀ ਪੀਰੀ ਦੇ ਮਾਲਕ ਗੁਰੂ ਹਰਗੋਬਿੰਦ ਸਿੰਘ ਜੀ ਤੇ ਸਰਬੰਸਦਾਨੀ ਸ੍ਰੀ ਗੁਰੂ ਗੋਬਿੰਦ ਸਿੰਘ ਨੇ ਆਪਣੇ ਦੇਸ਼ ਪ੍ਰੇਮ ਦੀ ਰਾਖੀ ਤਲਵਾਰ ਫੜਕੇ ਲੜਾਈਆਂ ਕਰਕੇ ਕੀਤੀ । ਦਸਮੇਸ ਪਿਤਾ ਨੇ ਆਪਣਾ ਪਿਤਾ ਆਪਣੇ ਪੁਤਰ ਆਪਣਾ ਆਪਾ ਦੇਸ਼ ਲਈ ਕੁਰਬਾਨ ਕੀਤਾ । ਸਭ ਹਿਨ ਕੇ ਸਿਰਮੌਰ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਅੰਗਰੇਜ਼ ਤੋਂ ਭਾਰਤ ਆਜ਼ਾਦੀ ਲਈ ਅਤੇ ਸਮਾਜ ਸੁਧਾਰ ਲਈ ਨਾਮਧਾਰੀ ਲਹਿਰ ਦੀ ਸਥਾਪਨਾ ਕੀਤੀ । ਮਹਾਨ ਸੂਰਬੀਰ ਮਹਾਨ ਸਮਾਜ ਸੁਧਾਰਕ, ਚੰਗੇ ਆਜ਼ਾਦੀ ਦੇ ਮੋਢੀ ਚੀਨੀ ਵਾਲੇ ਪਾਤਸ਼ਾਹ ਨੇ ਜੰਮਦੀਆਂ ਕੁੜੀਆਂ ਮਾਰਨਾ, ਵੇਚਣਾ, ਵੱਟਾ ਕਰਨਾ, ਬਾਲ ਵਿਆਹ ਦੀ ਰੋਕ, ਵਿਧਵਾ ਵਿਆਹ ਦੀ ਖੁੱਲ ਇਸਤਰੀ ਜਾਤੀ ਨੂੰ ਅੰਮ੍ਰਿਤ ਛਕਾਉਣਾ ਵਾਲੇ, ਦਾਜ ਰਹਿਤ, ਅੰਤਰਜਾਤੀ ਅਨੰਦ ਕਾਰਜ ਦੀ ਰਸਮ ਚਾਲੂ ਕਰਨ ਲਈ ਗੂੜੀ ਨੀਂਦ ਸੁਤੇ ਭਾਰਤ ਦੇਸ਼ ਨੂੰ ਵੰਗਾਰਿਆ, ਗ੍ਰੰਥ ਸਾਹਿਬ ਤੋਂ ਲਾਵਾਂ ਪੜ੍ਹਕੇ ਖੋਟਿਆਂ ਵਿਖੇ 1863 ਈ: ਨੂੰ ਸਾਦਾ ਦਾਜ ਰਹਿਤ ਅਨੰਦ ਕਾਰਜ ਦੀ ਰਸਮ ਚਾਲੂ ਕੀਤੀ । ਦੇਸ਼ ਅਜ਼ਾਦੀ ਲਈ ਨਾ-ਮਿਲਵਰਤਨ ਦਾ ਹਥਿਆਰ ਅਪਣਾਇਆ ਜਿਸ ਸਦਕਾ ਹੀ ਭਾਰਤ ਆਜ਼ਾਦ ਹੋਇਆ ।

ਗਊ ਗਰੀਬ ਦੀ ਰੱਖਿਆ ਲਈ ਨਾਮਧਾਰੀ ਸਿੰਘਾਂ ਕੁਰਬਾਨੀਆਂ ਕੀਤੀਆਂ, ਸਿੰਘਾਂ ਨੂੰ ਫਾਂਸੀਆਂ ਤੇ ਲਟਕਾਇਆ ਗਿਆ, ਤੋਪਾਂ ਨਾਲ ਉਡਾਇਆ ਗਿਆ । ਸਤਿਗੁਰੂ ਜੀ ਨੂੰ ਅੰਗਰੇਜ਼ ਨੇ ਜਲਾਵਤਨ ਕਰ ਦਿਤਾ ਆਪਣੇ ਮਹਿਬੂਬ ਸਤਿਗੁਰੂ ਜੀ ਦੇ ਦਰਸ਼ਨਾ ਲਈ ਮਰਗੋਈ ਬ੍ਰਹਮਾਂ ਵਿਖੇ ਦਰਸ਼ਨ ਕਰਨ ਗਏ ਸਿੰਘ ਨੂੰ ਵੀ ਸਮੁੰਦਰ ਵਿਚ ਡਬੋ ਦਿੱਤਾ । ਪਰ ਸਤਿਗੁਰੂ ਰਾਮ ਸਿੰਘ ਜੀ ਨੇ ਅੰਗਰੇਜ਼ ਨੂੰ ਵੰਗਾਰ ਕੇ ਕਿਹਾ ਸੀ ਕਿ ਤੁਸੀਂ ਮੈਨੂੰ ਜਲਾਵਤਨ ਕਰ ਰਹੇ ਹੋ ਮੈਂ ਘਰ ਘਰ ਰਾਮ ਸਿੰਘ ਪੈਦਾ ਕਰ ਦੇਵਾਂਗਾ ਅਤੇ ਦੇਸ਼ ਅਜ਼ਾਦ ਹੋ.ਕੇ ਹੀ ਰਹੇਗਾ । ਸਤਿਗੁਰੂ ਜੀ ਦੀ ਸ਼ੁਰੂ ਕੀਤੀ ਨਾਮਧਾਰੀ ਲਹਿਰ ਦੀ ਚਿਣਗ ਤੋਂ ਫਿਰ ਦੇਸ਼ ਆਜ਼ਾਦੀ ਲਈ ਹੋਰ ਲਹਿਰਾਂ ਪੈਦਾ ਹੋਈਆਂ । ਅਕਾਲੀ ਲਹਿਰ, ਸਿੰਘ ਸਭਾ ਲਹਿਰ, ਸਿਵਲ ਨਾ-ਫੁਰਮਾਨੀ ਤੇ ਫਿਰ ਯੋਧੇ ਸ਼ਹੀਦ ਭਗਤ ਸਿੰਘ, ਕਰਤਾਰ ਸਿੰਘ ਸਰਾਭਾ, ਉਧਮ ਸਿੰਘ, ਰਾਜਗੁਰੂ ਸੁਖਦੇਵ ਵਰਗਿਆਂ ਨੇ ਕੁਰਬਾਨੀਆਂ ਕੀਤੀਆਂ । ਪੰ. ਜਵਾਹਰ ਲਾਲ ਨਹਿਰੂ, ਡਾ. ਰਾਜਿੰਦਰ ਪ੍ਰਸ਼ਾਦ, ਮਾਸਟਰ ਤਾਰਾ ਸਿੰਘ ਜੀ, ਮਹਾਰਾਜ ਗੁਰਦਿਆਲ ਸਿੰਘ ਵਰਗੇ ਸਿਆਸਤਦਾਨ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਭੈਣੀ ਸਾਹਿਬ ਵਿਖੇ ਮਿਲਕੇ ਦੇਸ਼ ਆਜ਼ਾਦੀ ਲਈ ਕਾਨਫਰੰਸਾਂ, ਵਿਚਾਰ ਵਟਾਂਦਰਾ ਕਰਦੇ ਅਤੇ ਦੇਸ਼ ਆਜ਼ਾਦੀ ਲਈ ਪ੍ਰੋਗਰਾਮ ਉਲੀਕਦੇ ਰਹਿੰਦੇ । ਦੇਸ਼ ਆਜ਼ਾਦ ਕਰਵਾਕੇ ਹੀ ਰਹੇ ਸਨ । ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਨਾਮਧਾਰੀਆਂ ਨੂੰ ਉਪਦੇਸ਼ ਦਿੱਤਾ ਸੀ ਕਿ

"ਅਸੀਂ ਆਪਣੇ ਪੰਥ ਦੇ ਹਰ ਇਕ ਨਾਮਧਾਰੀ ਤੋਂ ਇਹ ਆਸ ਰਖਦੇ ਹਾਂ ਕਿ ਉਹ ਦੇਸ਼ ਭਗਤ, ਅਹਿੰਸਕ ਤੇ ਸੱਚਾ ਹੋਵੇ" ਉਹਨਾਂ ਕਿਹਾ ਸੀ ਕਿ "ਜਿਸ ਕਿਸੇ ਨੇ ਕਿਸੇ ਰੋਂਦੀ ਅੱਖ ਦੇ ਅੱਥਰੂ ਨਹੀਂ ਪੂੰਜੇ, ਕਿਸੇ ਦਾ ਨੰਗੇਜ ਨਹੀਂ ਢੱਕਿਆ ਤੇ ਕਿਸੇ ਦੇ ਬੁਲਾਂ ਦੀ ਸਿਕਰੀ ਨਹੀਂ ਲਾਹੀ ਉਹ ਮੇਰੇ ਵਿਦਿਆਲੇ ਦਾ ਵਿਦਿਆਰਥੀ ਨਹੀਂ ਹੋ ਸਕਦਾ।"

ਇਹ ਸਾਡਾ ਮਹਾਨ ਦੇਸ਼, ਸਾਡਾ ਭਾਰਤ ਦੇਸ਼, ਸਾਡਾ ਸੋਨੇ ਦੀ ਚਿੜੀ ਕਹਾਉਣ ਵਾਲਾ ਦੇਸ਼, ਮਹਾਨ ਗੁਰੂਆਂ ਭਗਤਾਂ ਦੀ ਜਨਮਭੂਮੀ ਜਿਸ ਤੋਂ ਲੱਖਾਂ ਸੂਰਮਿਆਂ ਕੁਰਬਾਨੀਆਂ ਕੀਤੀਆਂ, ਆਪਣਾ ਸਰਬੰਸ ਵਾਰਿਆ, ਫਾਂਸੀਆਂ ਤੇ ਲਟਕੇ ਦੇਗਾਂ ਵਿਚ ਉਬਾਲੇ ਗਏ, ਪੁਰਜਾ ਪੁਰਜਾ ਕੱਟਿਆ ਗਿਆ, ਚਰਖੜੀਆਂ ਤੇ ਚੜ੍ਹੇ, ਤੋਪਾਂ ਨਾਲ ਉਡਾਏ ਗਏ । ਪਰ ਸਾਡੇ ਲਈ ਉਹਨਾਂ ਆਪਣੇ ਭਵਿੱਖ ਦੀ ਰਾਖੀ ਲਈ ਦੇਸ਼ ਆਜ਼ਾਦ ਕਰਵਾ ਦਿੱਤਾ । ਆਪਣੀ ਜ਼ਿੰਦਗੀ ਦੇਸ਼ ਲੇਖੇ ਲਾ ਦਿੱਤੀ ਪਰ ਅਸੀਂ ਇਸ ਦੇਸ਼ ਦੀ ਆਜ਼ਾਦੀ ਨੂੰ ਸਹੀ ਸੇਧ ਨਾਲ ਮਾਨ ਹੀ ਨਹੀਂ ਰਹੇ । ਅਸੀਂ ਅੰਤ ਦਰਜੇ ਦੇ ਨਸ਼ਈ, ਸ਼ਰਾਬੀ-ਕਬਾਬੀ ਭਟਕੇ ਪੱਛਮੀ ਸੱਭਿਆਚਾਰ ਵਿਚ ਇੰਜ ਹੀ ਧਸ ਜਾਵਾਂਗੇ । ਸਾਡੇ ਸਾਰੇ ਸਮਾਜ ਨੂੰ ਸਾਡੇ ਸਾਰੇ ਭਾਰਤ ਵਰਸ

ਨੂੰ ਲੋੜ ਹੈ ਉਹ ਆਪਣੀ ਜ਼ੁੰਮੇਵਾਰੀ ਸਮਝਦਾ ਹੋਇਆ ਦੇਸ਼ ਪ੍ਰਤੀ ਵਫਾਦਾਰ, ਇਮਾਨਦਾਰ ਬਣੇ । ਕੁਰਸੀ ਪਿੱਛੇ ਭੱਜੇ ਫਿਰਦੇ ਸਿਆਸਤਦਾਨਾਂ ਨੂੰ ਚਾਹੀਦਾ ਹੈ ਕਿ ਉਹ ਜਿਤਨੇ ਮੰਤਰੀ, ਐਮ.ਪੀ. ਜਾਂ ਐਮ.ਐਲ.ਏ. ਬਣਕੇ ਅਵੇਸਲੇ ਨਾ ਹੋਣ ਉਹ ਕੁਰਬਾਨੀਆਂ ਭਰੇ ਮਹਾਨ ਇਤਿਹਾਸ ਅਨੁਸਾਰ ਦੇਸ਼ ਲਈ, ਗਰੀਬੀ ਖਤਮ ਕਰਨ ਲਈ ਹਮੇਸ਼ਾਂ ਵਫਾਦਾਰੀ ਨਾਲ ਤਤਪਰ ਰਹਿਣ ।

ਅੱਜ ਨਾਮਧਾਰੀ ਸਮਾਜ ਦੇ ਹਜ਼ੂਰ ਪਰਮ ਪੂਜਯ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਕ੍ਰਿਪਾ ਨਾਲ ਇਹਨਾਂ ਦੇਸ਼ ਤੇ ਭਾਰੂ ਹੋ ਰਹੀਆਂ ਸਮਾਜਕ ਕੁਰੀਤੀਆਂ ਤੋਂ ਬਚਿਆ ਹੀ ਨਹੀਂ ਸਗੋਂ ਇਸ ਵਿਰੁਧ ਆਵਾਜ ਉਠਾ ਰਿਹਾ ਹੈ । ਹਜ਼ੂਰ ਦਿਨ ਰਾਤ ਇਕ ਕਰਕੇ ਸਮਾਜ ਨੂੰ ਜਾਗ੍ਰਿਤ ਕਰ ਰਹੇ ਹਨ । ਉਹਨਾਂ ਨੇ ਦੇਸ਼ ਨੂੰ ਉਚਾ ਚੁੱਕਣ ਲਈ ਜੋ ਕਦਮ ਉਠਾਏ ਹਨ ਅਤੇ ਦੇਸ਼ ਨੂੰ ਉਚਾ ਉਠਾਇਆ ਹੈ ਉਸ ਦੇਣ ਨੂੰ ਕਲਮ ਤੇ ਕਾਗਜ ਨਾਲ ਲਿਖਣਾ ਅਸੰਭਵ ਹੈ । ਉਹਨਾ ਦੀ ਦੇਣ ਹੀ ਨਾਮਧਾਰੀ ਵਿਦਿਅਕ ਜਥਾ ਹੈ ਜਿਸਦੀਆਂ ਜੜ੍ਹਾਂ ਵਿਦੇਸ਼ਾਂ ਤੱਕ ਫੈਲੀਆਂ ਹੋਈਆਂ ਹਨ । ਜਿਸ ਵਿਚ ਨੌਜਵਾਨ ਮੁੰਡੇ-ਕੁੜੀਆਂ ਅਗਾਂਹ ਵਧੂ ਵਿਚਾਰਾਂ ਵਾਲਿਆਂ ਨੂੰ ਅੱਗੇ ਲਿਆਂਦਾ ਗਿਆ ਹੈ । ਜੋ ਸਤਿਗੁਰੂ ਜੀ ਦੀ ਮਰਯਾਦਾ ਮੁਤਾਬਕ ਆਪਣੇ ਪਿੰਡ ਪਿੰਡ ਸ਼ਹਿਰ ਸ਼ਹਿਰ ਵਿੱਚ ਨਾਮ ਸਿਮਰਨ ਕਰਦੇ ਅਤ ਕਰਵਾਉਂਦੇ ਹਨ ਅਤੇ ਸਮਾਜਿਕ ਕੁਰੀਤੀਆਂ ਅਤੇ ਪੱਛਮੀ ਸੱਭਿਆਚਾਰ ਤੋਂ ਬਚਣ ਲਈ ਦੱਸਦੇ ਹਨ । ਸ੍ਰੀ ਸਤਿਗੁਰੂ ਜੀ ਦੇਸ਼ਦੀ ਰਾਖੀ ਲਈ ਸੰਗਤਾਂ ਨੂੰ ਉਪਦੇਸ਼ ਦਿੰਦੇ ਹੋਏ ਫਰਮਾਉਂਦੇ ਹਨ ਕਿ :

"ਨਾ ਭਾਵੇਂ ਕੋਈ ਵੀ ਰੱਖ ਲਵੋ ਹਿੰਦੂ, ਮੁਸਲਮਾਨ, ਸਿੱਖ ਵਾਲਾ, ਪਰ ਨਾਮ, ਦਾਨ, ਇਸਨਾਨ ਸਭ ਕਰੋ ਅਤੇ ਆਪਣੇ ਵਖਰੇਵੇਂ ਛੱਡ ਕੇ ਦੇਸ ਵਾਸਤੇ ਇਕੱਠੇ ਹੋਕੇ ਮੋਢੇ ਨਾਲ ਮੋਢਾ ਲਾ ਕੇ ਚੱਲੋ ।"

ਆਉ ਸੰਕਲਪ ਕਰੀਏ ਦੇਸ ਨੂੰ ਕੁਰੀਤੀਆਂ ਤੋਂ ਬਚਾਉਣ ਦਾ ।

*ਡਾ. ਲਖਵੀਰ ਸਿੰਘ*
*ਰਾਮਪੁਰਾ ਫੂਲ*

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

# ਮਿਲ ਜਾ ਮੇਰੇ ਸਤਿਗੁਰ

ਰਸਤਾ ਤੱਕ-ਤੱਕ ਮੇਰੀਆਂ ਅੱਖਾਂ ਥੱਕੀਆਂ,
ਤੈਨੂੰ ਉਡੀਕਦੇ ਮੇਰਾ ਬੁਰਾ ਹਾਲ ਹੋਇਆ ।
ਕਿਤੇ ਭੁੱਲ ਤਾਂ ਨਹੀਂ ਗਏ ਹੋ ਤੁਸੀਂ ਸਾਨੂੰ,
ਵਾਰ-ਵਾਰ ਮਨ ਅੰਦਰ ਇਹ ਖਿਆਲ ਹੋਇਆ ।
ਕੀ ਆਪਣੀ ਦੂਰੀ ਕਦੇ ਮਿਟ ਨਹੀਂ ਸਕਦੀ ?
ਰਹਿ-ਰਹਿ ਕੇ ਚਿਤ 'ਚ ਇਹ ਸਵਾਲ ਹੋਇਆ ।
ਤੇਰੀ ਯਾਦ ਵਿੱਚ ਤੁਰਦੀ ਮੇਰੀ ਕਲਮ ਥੱਕੀ,
ਵੱਜ-ਵੱਜ ਕੇ ਸੁੰਨਾ ਘੜਿਆਲ ਹੋਇਆ ।
ਆ ਮਿਲ ਜਾ ਮੇਰੇ ਸਤਿਗੁਰੂ ਜੀ ਆ ਕੇ,
ਇਹ ਦੁਨੀਆਂ ਮੈਨੂੰ ਮਾਇਆ ਜੰਜਾਲ ਹੋਇਆ ।
ਤੇਰੇ ਰੂਪ ਅਨੇਕ ਨੇ ਤੂੰ ਏਕ ਨਹੀਂ,
ਕਦੇ ਸਾਂਵਲਾ, ਕਦੇ ਗੋਰਾ ਕਦੇ ਰੰਗ ਲਾਲ ਹੋਇਆ ।
ਤੇਰੇ ਹੁਕਮ ਬਿਨਾਂ ਪੱਤਾ ਹਿਲਦਾ ਨਹੀਂ ਕੋਈ,
ਤੇਰੇ ਵੱਸ ਧਰਤੀ, ਆਕਾਸ਼ ਤੇ ਪਾਤਾਲ ਹੋਇਆ ।

*ਨਰਿੰਦਰ ਕੌਰ ਬਿਰਦੀ*
*ਲੁਧਿਆਣਾ*

# Index

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

# THINK BEFORE EATING

Now a days market is flooded with variety of junk food which is very much liked by the children. The way these types of food is advertised is very much fascinating. I feel there is a need to make people aware of the consequences of this type of food habit.

1. This t ype of food is, basically made from 'maida' which is carbohydrate based. Its 75% of proteins and vitamins are lost during the extraction of wheat. Prolonged use can lead to the deficiency of proteins and vitamins in the body, as a result-

   a) Body may lead to malnutrition in growing children.

   b) Children may suffer from growth retardation.

   c) Due to nutritional deficiency body resistance may decrease.

2. These food are non-fibrous so are poorly absorbed by our body. Continoues use of this type of food may lead to cancer in colon.

If additives (yellow colour) are regulary used in diet, it may cause rashes and asthama. According to a survey carried out in Britain, it was seen that biscuits and crisps are daily consumed by teenagers, which are full of sugar, fats, processed starch so lacking vitamins and proteins.

More than half deaths of children in developing countries are due to malnutrition only. In some children mental development is retarded. Some become blind or develop poor eye sight or weak eye muscles due to lack of vitamin -A and vitamin B- complex. Now we should be aware of kind of food we are taking in.

First of all give your child at least 500 ml. milk daily. If he/she does not like it. You just change it in the form of banana shake, mango shake or by adding soft drink in milk. In winters you may add some energisers (such as bournvita, spurt or horlicks) Product of milk like curd, cheese, butter have nutritional value for the body.

Vegetables, pulses, salad and. seasonal fruit should be taken in daily diet. Thus a balanced diet contains a combination of carbohydrates, proteins, vitamins, minerals, sufficient amount of water and roughage material.

The way our body look, functions and encounters diseases, mostly depend on the kind of food we take.

We take food to satisfy hunger but food does more than just satisfying hunger-

a) It provides energy

b) It maintains the wear and tear of body and provides resistance to common infection and diseases.

People should be encouraged to take the right kind of food because the type of food which we consume during the formative years goes a long way in our life.

***Narinder Kaur***
***President-Istri Vidyak Jatha, AGRA.***

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

# THANKS SATGURU JAGJIT SINGH JI

For all that Satguru Ji, in mercy sends,
For health and Children, home and friends.
For comfort in the time of need,
For every kindly word and generous deed.
For happy thoughts and holy talk,
For spiritual guidance in our daily walk.
For every thing Satguru ji we thank !

For beauty in this world of ours,
For verdant grass and lively flowers.
For song of bird and hum of bees,
For the refreshing summer breeze.
For hills and plains, for streams and woods,
For the great oceans, mighty floods.

For every thing Satguru ji, we thank !
For the sweet sleep which comes with night,
For the returning morning light.
For the bright sun that shine so high,
For the stars twinkling in the sky.
For fluffy lambs resting in a hill's shady lee,
For every little thing made by Satguru ji for me,
For every thing Satguru ji, we thank !

For every pretty, shell on a soft sun kissed shore,
For every drop of honey in a hive's little core.
For every single sparrow that hops on the ground,
For each tiny mole that peeps out of its mound.
For the white sailing clouds in a fresh blue sky,
For each modest violet so lovely and shy.
For every thing Satguru ji, we thank !

For every blade of grass on a green river bank,
For every little leaf that tremble on a tree.
For all nature's wonders that around we see,
O' Lord, Satguru Jagjit Singh Ji.
Our hearts we lift to thee,
For every thing Satguru ji, we thank

***Gurmukh Singh***
**B. Com, CS (Final), Ralson, Kulu (H.P.)**

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

# Are Chocolate And Coffee Harmful ?

Chocolate and coffee are tastier to eat but one cannot imagine how harmful they are. Even a minute amount as a cup of coffee or a cup of Chocolate is considered sinful and even harmful to body. The person becomes habitual of it and its excessive use is damaging. Many physicians advise against their use except in emergency and medical need.

Coffee can cause teenage pimples, allergy, adult insomnia, nervousness, irritability in children, retard weight-gain and body growth. Since years, we have been advised against drinking coffee but told to have a cup of nice warm chocolate instead of coffee. But this too is not good because chocolate has properties similar to that of coffee. Coffee chocolate and tea contain drugs such as nicotine, alcohol, caffeine and tannic acid which are overstimulating or depressing to our body. But even then these substances are created by God and placed in world. Why ?

Because these substances have good effect also, Like :

(1) Nitcotine Can be used as an insecticide to protect man's food plants.

(2) Alcohol can be used as an disinfectant to protect man's skin.

(3) Tannic acid is excellent tanning agent for leather but it is very harmful for our body.

MAny mothers prevent their children from drinking of coffee but they gladly serve them chocolate, allow them to eat chocolate candy bars, cakes, chocolate creams, chocolate cookies etc. But they do not know that they are giving their children a lot of bromine in shape of chocolate. this diet may cause irritability, poor sleeping habits, pimples and wakefulness in children.

But why pimples appear from chocolate ? Because chocolate takes a lot of sugar to coat the bitter taste of chocolate. So chocolate is 50% sugar. Moreover, a hard waxy fat, cocoa butter is difficult for the body to metabolize so it tends to coat over artieries. it also has high fat content that retards digestion and reduces appetite.

So why don't we avoid these kind of harmful things when there are many other substitutes for them. Moreover the most important thng is the order of the Almighty Satguru ji. So we must avoid these things to live a healthy and happy long life.

***HARDEEP SINGH SANDHU,***
***MORON***

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

# ENVIRONMENTAL POLLUTION AND CONSERVATION



Environment in simple words is our surrounding, the atmosphere, the hydrosphere and the lithosphere; Mother Earth and mother Nature which provide all that is needed for sustaining life on our planet, viz , the "atmosphere, healthy air and pure drinking water to such vital elements of the foodchain as wild animals and birds". The Environment [Protection] Act, 1986, defines environment as "Environment include water, air and land and the interrelationship which exists among and between air, water and land and human beings, other living creatures, planets, micro organisms and property."

**Resource Depletion :-** Primitive man whose needs were basic and few was in modern parlance, "materially poor" but was happy in his surroundings, and was in harmony with nature ". But today the postion is vastly different with the world overburdened with population which is rising every year by 1.7 per cent and which may "pass the 10 billion mark before stabilising in about 2100 A.D. "(a U.N. Projection)."Ninety percent of the total scientific knowledge available today has been within the life span of today's scientists" and the in dustrial revolutions of the 19th century and the great technological advances achieved during the last few decades, have made man use up the earth'cresources at an alarming last rate. "The expansion at a geometrical rate, of population, production, consumption and generation of waste cannot continue indefinitely, within a closed environment system" for many of the earth's resources are not inexhaustible and "finite supplies of non-renewable resources cannot be drawn upon for ever. A U.N. declaration makes the point explcit- "A point has been reached in history when we must shape our actions throughout the world with a prudent care for their environmental consequences. Through ignorance or indifference we can do massive harm to the earthly environment on which our life and well being depend."

Presently natural resources in the world are being exploited without much thought for the future of mankind. It is said that the imperialist west, colonising in the East, has been systematically denuding the resources in the East thoroughly, thereby making its own economies stronger. The following statistics have been offered-33¹/3 percent of the world's affluent population [in the west] consume over 80 percent of global energy the per capita consumption of coal per year is 10 tonnes in the US, 7 tonne s in U.K. 1 tonne in Italy,10 CWT in India and 9 CWT in Egypt; the current per capita use of energy in the US. per day in 2,50,000 calories which repersents about 100 times the energy used by man in the developing countries while primitive man was probably counsuming 2000-3000 calories per day there is also an inbalance in the global economic system, about 27 percent of the world's population living in the developed countries enjoys 75 per cent of the world's wealth.

**Excessive Technological Growth in the west :-** "Global environment has shrunk a good deal because of new technologies" and large scale use and misuse sometimes of high technology have caused world wide environmental problems. There is "the prospect of an alarmingly rapid transformation of the global landscape due to (1) "accelerated technological development all over the world, particularly in the developed countries" as a result of wasteful and reckless treatment and exploitation of limited resources and (2) "the population use (viewed with heightened concern) in the developing countries."

**Pollution : -** Wide spread application of science and technology has precipitated problems of pollution of airspace, water and land in many ecological systems in various parts of the earth. The most important global environmental issues are (Mary. H. Cooper "Setting environmental Priorities"- Editorial Research Reports & U.S. Congresional quarterly. December 1988] : (1) Greenhouse effect and consequent climatic changes (2) Ozone depletion (3) Acid rain (4) Air pollution (outdoor) (5) Indoors air pollution (6) Municipal and Industrial waste disposal (7) Hazards by escape of toxic chemicals and gases and (8) Nuclear wastes.

**Greenhouse Effect :-** Carbon dioxide, methane, Ozone, Oxides of nitrogen and the halogens are the principal greenhouse gases which, absorbing the long wave or the infrared radiation from earth's surface, warm the atmosphere. These gases come out of the burning of gas, oil and coal. Deforestation of tropical rain forests adds its own not incensiderable countribution to the concentration of carbon dioxide in the atmosphere. It has been estimated that such global warming will raise atmosphere temperature by 1°Cto 5°C during the next century. Global warming will cause as major shift in weather patterns, increase in cloudiness, with rainfall increasing in some parts of the world, drought in some other parts, stronger winds, warming of solar ice caps, rise in sea levels up to as much as 1.8 meters and swamping over many low lying and coastal areas. There are also effects on the biological systems including microbes, plants and animals and on agriculture. It will be difficult to persuade the developing countries to slow down their development efforts on a systematic and planned basis will help absorb the excess of carbon in the atmosphere.

**Ozone Depletion :-** There is a very thin layer of ozone spread above the earth's surface, at a height of about 24 km, protecting the earth's inhabitants from the harmful effects of the sun's ultra violet rays. This layer has been facing danger from the extensive use of CFCs in refrigeration industry and air conditioning and halons in fire extinguishers. The 1987 Montreal Protocol took the issue into account, aiming at reducing the production of CFSs. Approval was given by 113 nations to the accord which recognized the atmosphere as a limited shared resource, curtailing the right of individual countries to release waste into it By 1989, 47 nations had ratified the Protocol. Some of the major manufacturing countries have not ratified it, arguing that the North which has the technology to prodce substitutes must help the developing nations with such technology. There is an on going debate on the subject.

**Acid Rain :-** This is caused by fall out of sulphur dioxide and nitric oxide in industrial developing economics, reduftion of which is a difficult and costly affair. It is said that in 1985 US Electric Utilities alone caused an emission of over 15 million tons of sulphur dioxide and in India, the emission of Singrauli and Korba would exceed one lakh tonnes a year and growing yearly. During the Gulf war environmental damage was caused to vegetative life and forests in Kashmir.

**Air Pollution :-** The Air (Prevention and control of Pollution) Act, 1981 defines air pollution as "any solid, liquid or gaseous substance persent in the atmosphere in such concentration as may or tend to be injurious to human beings or other living creatures or plants or property or environment." The Principal sources of pollution are the fields of power, petrochemicals, fertilizers, synthetic fibre, metallargy, sulphuric acid, pharamaceutical industries and various other ceramic and other industries, In India other sources are domestic cousumption of low grade fuels (like coal and firewood) resulting in intensely smoky atmosphere. The automobiles emit large quantities of carbon monoxide, hydrocarbons, oxides of nitrogen and other pollutants which cause major health hazards, including respiratory disorders, heart disease, lung cancer . . . . etc, besides stunting the growth of plants in the area. Due to its circulation air pollution spreads, affecting all living things exposed to it. 51779 INDIAN'S DIED LAST YEAR DUE TO AIR POLLUTION (Outlook, Nov. 2 1998). Air pollution also gives rise to smog in winter.

The Taj Mahal, a "piece of work which (in the words of Bernier) is far more important than the pyramids of Egypt"still called one of the seven wonders of the (old) world, is in danger of being corroded, it is no longer white. The apex court, said to be the "mo st effective environmentalist active today" has passed an order for relocation 104 polluting industries around the movement. A green belt is being developed around in. Action, although slow, is on to save further deterioration of the "Heritage" piece, an economic proposition which, it is stated, employee directly and indirectly 1,00,000 men. It continues to be one of the greatest attractions to a visitor, especially one from abroad.

**Municipal and Industrial Waste :-** Waste consistingmostly of used articles such as tyres, tubes, sodacans, bottle, newspaper, used clothes, monthly non-toxic and non-hazardous (to health), but still requiring disposal, may be found strewn about all over the conutry or lying in over flowing dumps and pits. Industrial houses should initiate and develop recycling programmes, making at the same time efforts to reduce solid wastes.

**Escape of Toxic/Hazardous Chemicals, Gases :-** Bhopal " dramatised" the gravity of risks involved in the escape of poisonous gas in the vicinity of a crowded city in December, 1984. A disaster of this kind could happen during manufacture, transport, handling, rise of the chemicals or from disposal of wastes containing these. This is a new type of hazard with lethal potentis which is not confined to the plant extends to the environment outside where in our country with peculiar socio-economic conditions, a large population, allowed

to reside around a large installation of the Bhopal kind, is subject to great risks. There is a strong feeling that the trio of third world accidents (all) in 1984 (BRAZIL, MEXICO, BHO PAL) would not have taken such large human tall it the growth of slums and squatter colonies had been effectively requlated.

**Noise Pollution** :- Noise Pollution in towns and cities has reached intolerable levels and is mainly due to "accepted social customs" at all levels involving the indiscriminate and unkind use of loudspeakers in various activities - celebrations, sometimes unseemly, religious ceremonies, social get-togethers, elections propaganda programmes at all odd times. Not only the nuisance value is great but many people suffer from noise-induced hearing loss.

**Water Pollution** :- Water pollution means "contamination, rendering water harmful or injurious to public health or safety, or to domestic, commerical, industrial, agricultural or other ligitimate uses or to the life and health of animals or plants or of aquatic organisms". It is caused by letting drainage or sewage or industrial effluants into it. In rural areas peopel bathe and wash in public tanks and ponds and animals are also washed there in. The same water is in most places used for drinking and cooking without any treatment except perhaps by sedimentation or filteration through cloth. Such water cause bacterial epidemics. Long acting pesticides are added directly to water surface as antimalaria and antifilaria measures. Such polluted water find its way into drinkling water source by infiltartion or surface flow during rain. Open dumpingof garbage cause air and ground pollution which may similary find its way into drinking water systems. The sources of contamination of water are many and varied. There are enough laws to prevent contaminants beingled into water systems and it is only a question of impleventing there properly.

Recently there has been a spate of activity by the judiciary mostly as public intrest litigation, ordering the closure of many industries in Delhi, U.P. Bihar, West Bengal and Tamil Nadu, because the indutries had failed to install and operate efficent treatment plants in their industrial units. Two hundred and sixty tannery units in Tamil Nadu are shut down on this account. Several highly pollutiong industries have been ordered to shift from the capital to industrial estates in the neighbouring states.

**Conclusion** :- India is one of the few countries that have specific prorisions made in the consttitution for environment protections and improvement. There is a separate department of environment filnctioning in the integrated ministry of Environment and Forests. Twenty states and three union Territories have a separate department of environment each. Government have set up the following for administration of the subject.

1) A central Pollution control Board : There are 21 state Pollution Control Boards.
2) National Wastelands Development Board and Central Ganga Authority. Under this authority a project for restoring the quality of River Ganga is in programme.
3) National Eco-Development Board.
4) Indian Board for wild life.

Ther are over 300 pollution Monitoring and Control Station's in the country. Let us hope that with international co-operation we in India, achive in the foreseca ble future,

a healthy balance between our environment and the country's economic and industrial development and pollution is kept under control. But as far as my personal opinion is concerned. I feel this problem will take a more complex turn in near future. This is the price that the markind will have to pay for the success achieved. No one can solve this problem but, for **His HOLINESS SATGURU RAM SINGH JI.** Only when **Satguru Ram Singh Ji** will return, this and all other problems will automactically disappear. So let us alll come together, join our hands and pray to **Satguru Ram Singh Ji** :- "O Lord ! Satguru ji this is the hour of great need, to do the promised deeds, please return. We all are waiting for you". Still I want to write a lot but the article has lenthened a lot, so with these lines I sign off.

***Gurmukh Singh***
***B.Com., C.S. (Final) Raison (Kuller)***

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

## AGLANCE OF LIFE

Years have come, Year will go.
All the days will pass.
Before you now.
Your life will melt, as a piece of snow.
Before it melts, Let it glow.
Life is like a shell.
With a pearl inside it.
Show it to the world.
Don't ever hide it.
Talent are for showing.
Works are for glowing.
Brain is for thinking.
Heart is for liking.
Help the others, for life is short.
Pray the God with all your heart.
Take it, as yours be its part.
Give your best, till you depart.

***Ashvinder Singh (Ashu)***
***Mandi (H.P.)***

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

# Sri Satguru Jagjit Singh Ji Maharaj

The kind hearted, well enlightened personality, symbol of Indian culture, our teacher, seer, thinker, sympathiser, the builder, harbinger of peace , truth and honesty, the spiritual ruler of lakhs of Namdhari Sikhs. His Holiness Sri Satguru Jagjit Singh Ji Maharaj was blessed with guruship on 22nd of August, 1959. Since then he is toiling and labouring his day and night for the upliftment and betterment of the society.

His Holiness is preaching the four golden Principles of Sri Satguru Nanak Dev Ji i.e. to dwell on Nam, charity, Bath and Honest labour. For Nam Sri Guru Arjan Dev Ji Said, "He who possess Nam in Heart is successful in life. He who possesses Nam in Heart gains boundless wealth but without it every virture deserts".

His Holiness gives stress to meditate atleast for one hour a day, recite five Banias (path) every day and complete one course of Sri Adi Grantha or Sri Dassam Grantha in a month. As per orders of Sri Satguru Ji, at Sri Bhaini Sahib averagly 100 persons (Sikhs) are sitting eight hours a day for meditation since 1987. At this rate, about 2.50 crore Hours of Namsimran has been completed by this time.

It is a universal truth that with the coming back of H.H. Sri Satguru Ram Singh Ji, all the pains and sorrows will vanish from this world. There will be peace and prosperity everywhere. So with the desire to have darshans of Sri Satguru Ram Singh Ji, His Holiness has performed Bhog ceremony of 125000 paths of Sri Adi Granth Sahib two times and its third series had also been 1/4th completed. There was also a Havan Yagya of 125000 paths of Chandi Di war in 1980 at Sri Bhaini Sahib.

About charity and honest labour Guru Nanak Dev Ji said,"Earn with the sweat of brow and give something in charity".

That is why His Holiness preaches to earn with honesty and donate 1/10 (Daswandh) of the total income. This will provide shelter to those who don't have, clothes to the naked and food for the hungry.

With the blessings of His Holiness, Satguru Partap Singh Academy at Sri Bhaini Sahib, Shaheed Bishan Singh Memorial School at New Delhi and Guru Hari Singh school and college is running at Sri Jiwan Nagar. These institutions are well equipped with all the modern facilities of education and are unique combination of religions and modern education. In addition to this, International Namdhari educational society has been set up to promote Sikhism, Humanitarism, and various arts of life among the young boys and girls. Sri Satguru

